ੴ ਸਤਿਗੁਰ ਪ੍ਰਸਾਦਿ॥


ਗੁਰਮਤਿ ਸਾਚੀ ਸਾਚਾ ਵੀਚਾਰੁ॥


# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਜੇਠ-ਹਾੜ, ਸੰਮਤ ਨਾਨਕਸ਼ਾਹੀ ੫੫੧ ਜੂਨ 2019

ਜਿਲਦ ੬੩ ਅੰਕ ੩

*ਮੁੱਖ ਸੰਪਾਦਕ*
ਸਿਮਰਜੀਤ ਸਿੰਘ

*ਸੰਪਾਦਕ*
ਸਤਵਿੰਦਰ ਸਿੰਘ ਫੂਲਪੁਰ




## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ੫ | ਸਾਲਾਨਾ | ੧੨੫੦ |
| ਸਾਲਾਨਾ | ੫੦ | ਪੰਜ ਸਾਲ | ੫੦੦੦ |
| ਪੰਜ ਸਾਲ | ੨੫੦ | ਲਾਈਫ਼ | ੧੦੦੦੦ |
| ਲਾਈਫ਼ | ੫੦੦ | | |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Sri Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919

website : www.sgpc.net
e-mail :gurmatparkashmonthly@gmail.com,
gyan_gurmat@yahoo.com

**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**

Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

# ਤਤਕਰਾ

# ਗੁਰਬਾਣੀ ਵਿਚਾਰ

*ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ॥*
*ਜਗਜੀਵਨ ਪੁਰਖੁ ਤਿਆਗਿ ਕੈ ਮਾਣਸ ਸੰਦੀ ਆਸ॥*
*ਦੁਯੈ ਭਾਇ ਵਿਗੁਚੀਐ ਗਲਿ ਪਈਸੁ ਜਮ ਕੀ ਫਾਸ॥*
*ਜੇਹਾ ਬੀਜੈ ਸੋ ਲੁਣੈ ਮਥੈ ਜੋ ਲਿਖਿਆਸੁ॥*
*ਰੈਣਿ ਵਿਹਾਣੀ ਪਛੁਤਾਣੀ ਉਠਿ ਚਲੀ ਗਈ ਨਿਰਾਸ॥*
*ਜਿਨ ਕੌ ਸਾਧੂ ਭੇਟੀਐ ਸੋ ਦਰਗਹ ਹੋਇ ਖਲਾਸੁ॥*
*ਕਰਿ ਕਿਰਪਾ ਪ੍ਰਭ ਆਪਣੀ ਤੇਰੇ ਦਰਸਨ ਹੋਇ ਪਿਆਸ॥*
*ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ ਨਾਨਕ ਕੀ ਅਰਦਾਸਿ॥*
*ਆਸਾੜੁ ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ॥* *(ਪੰਨਾ ੧੩੪)*

ਸ੍ਰੀ ਗੁਰੂ ਅਰਜਨ ਦੇਵ ਜੀ 'ਬਾਰਹ ਮਾਹਾ ਮਾਂਝ' ਦੇ ਇਸ ਪਦੇ ਵਿਚ ਹਾੜ ਮਹੀਨੇ ਦੇ ਰੁੱਤ ਵਰਣਨ ਦੇ ਪ੍ਰਥਾਏ ਮਨੁੱਖੀ ਜੀਵ-ਇਸਤਰੀ ਨੂੰ ਸੰਸਾਰਕ ਖ਼ਾਹਿਸ਼ਾਂ ਦਾ ਦਿਲੋਂ ਤਿਆਗ ਕਰਦਿਆਂ ਪਰਮਾਤਮਾ ਦੀ ਸੱਚੀ-ਸੁੱਚੀ ਪ੍ਰੇਮਾ-ਭਗਤੀ ਦਾ ਗੁਰਮਤਿ ਮਾਰਗ ਦਰਸਾਉਂਦੇ ਹਨ। ਗੁਰੂ ਜੀ ਫੁਰਮਾਨ ਕਰਦੇ ਹਨ ਕਿ ਹਾੜ ਦਾ ਮਹੀਨਾ ਤਪਸ਼ ਵਾਲਾ ਉਸ ਜੀਵ ਨੂੰ ਲੱਗਦਾ ਹੈ, ਜਿਸ ਦੇ ਮਨ ਵਿਚ ਪਰਮਾਤਮਾ-ਪਤੀ ਦੀ ਸੁਹਾਵੀ ਯਾਦ ਵਾਸ ਨਹੀਂ ਕਰ ਰਹੀ। ਇਸ ਮਹੀਨੇ ਤਾਪ ਉਸ ਨੂੰ ਮਹਿਸੂਸ ਹੁੰਦਾ ਹੈ, ਜਿਸ ਨੇ ਜਗਤ 'ਤੇ ਜੀਵਨ ਦੇ ਮੂਲ ਆਧਾਰ ਸਰਬ ਸ਼ਕਤੀਮਾਨ ਪਰਮਾਤਮਾ ਨੂੰ ਤਿਆਗ ਦਿੱਤਾ ਅਰਥਾਤ ਭੁਲਾ ਦਿੱਤਾ ਹੈ ਅਤੇ ਪਰਮਾਤਮਾ ਤੋਂ ਆਸ-ਉਮੀਦ ਨੂੰ ਫਲ ਲੱਗਣ ਦੀ ਤਵੱਕੋਂ ਛੱਡ ਕੇ ਬੰਦੇ ਵਾਲੀ ਆਸ ਰੱਖ ਲਈ ਹੈ। ਗੁਰੂ ਜੀ ਗੁਰਮਤਿ ਸਿਧਾਂਤ ਦੀ ਕਲਿਆਣਕਾਰੀ ਰਮਜ਼ ਬਖ਼ਸ਼ਿਸ਼ ਕਰਦੇ ਹਨ ਕਿ ਮਨੁੱਖ ਨੂੰ ਦੂਜੇ ਮਨੁੱਖਾਂ ਤੋਂ ਵਿਭਿੰਨ ਲੋੜਾਂ ਖ਼ਾਹਿਸ਼ਾਂ ਦੀ ਪੂਰਤੀ ਦੀ ਆਸ ਤਿਆਗ ਕੇ ਸਰਬ ਦਾਤਾਂ ਦੇ ਅਥਾਹ ਅਮੁੱਕ ਖ਼ਜ਼ਾਨੇ ਸਰਬ ਪ੍ਰਤਿਪਾਲਕ ਪਰਮਾਤਮਾ ਦੇ ਦਰ-ਘਰ ਤੋਂ ਹੀ ਆਸ ਕਰਨੀ ਚਾਹੀਦੀ ਹੈ। ਗੁਰੂ ਜੀ ਸਪੱਸ਼ਟ ਕਰਦੇ ਹਨ ਕਿ ਪਰਮਾਤਮਾ ਨੂੰ ਛੱਡ ਕੇ ਕਿਸੇ ਦੂਸਰੇ, ਕਿਸੇ ਹੋਰ ਨਾਲ ਪਿਆਰ ਕਰਨ 'ਚ ਖੁਆਰੀ ਹੀ ਹੈ, ਜੋ ਮਨੁੱਖ ਦੇ ਗਲ਼ 'ਚ ਫਾਹੀ ਦੇ ਤੁਲ ਹੈ। ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਤਰ੍ਹਾਂ ਦਾ ਕੋਈ ਜੀਵ ਬੀਜ ਬੀਜਦਾ ਹੈ ਉਸ ਤਰ੍ਹਾਂ ਦੀ ਹੀ ਉਹ ਫਸਲ ਉਹ ਵੱਢਦਾ ਹੈ। ਚੰਗੇ ਜਾਂ ਮੰਦੇ ਕਰਮ ਨਾਲ ਇਨਸਾਨ ਦੇ ਮੱਥੇ 'ਤੇ ਲੇਖ ਉਕਰਿਆ ਜਾਂਦਾ ਹੈ। ਚੰਗੇ ਕਰਮ ਕਮਾਉਣ ਲਈ ਪ੍ਰਾਪਤ ਜੀਵਨ ਰੂਪੀ ਰਾਤ ਮੰਦੇ ਕਰਮ ਕਮਾਇਆਂ ਗੁਆ ਲੈਣ 'ਤੇ ਪਿੱਛੋਂ ਮਨੁੱਖ ਦੇ ਪੱਲੇ ਪਛਤਾਵਾ ਹੀ ਪੈਂਦਾ ਹੈ। ਮੰਦੇ ਕਰਮ ਕਮਾ ਕੇ ਜੀਵ-ਇਸਤਰੀ ਜੀਵਨ-ਮਨੋਰਥ ਦੀ ਪੂਰਤੀ ਤੋਂ ਬਿਨਾਂ ਨਿਰਾਸ਼ ਮਨੋਸਥਿਤੀ 'ਚ ਇਸ ਦੁਨੀਆ ਤੋਂ ਜਾਂਦੀ ਹੈ। ਉਕਤ ਪ੍ਰਚਲਿਤ ਅਣਇੱਛਤ ਵਰਤਾਰੇ ਤੋਂ ਸੁਚੇਤ ਕਰਦੇ ਹੋਏ ਗੁਰੂ ਜੀ ਹੋਏ ਫੁਰਮਾਉਂਦੇ ਹਨ ਕਿ ਜਿਨ੍ਹਾਂ ਨੂੰ ਸਾਧੂ-ਭਾਵ ਸਮਰੱਥ ਪੱਥ-ਪ੍ਰਦਰਸ਼ਕ (ਗੁਰੂ) ਮਿਲ ਪੈਂਦਾ ਹੈ ਉਹ ਪਰਮਾਤਮਾ ਦੇ ਦਰ 'ਤੇ ਮੁਕਤ ਭਾਵ ਪ੍ਰਵਾਨ ਹੋ ਜਾਂਦੀਆਂ ਹਨ। ਹੇ ਮਾਲਕ ਪਰਮਾਤਮਾ! ਆਪ ਜੀ ਖ਼ੁਦ ਹੀ ਮਿਹਰ ਕਰੋ ਤਾਂ ਕਿ ਭੁੱਲੀ-ਭਟਕੀ ਜੀਵ-ਇਸਤਰੀ ਨੂੰ ਆਪ ਜੀ ਦੇ ਦੀਦਾਰ ਦੀ ਤੇਹ ਲੱਗ ਜਾਵੇ। ਹੇ ਨਾਨਕ! ਇਹੀ ਅਰਦਾਸ ਧੁਰ ਅੰਦਰੋਂ ਨਿਕਲੇ ਕਿ ਮਾਲਕ ਪਰਮਾਤਮਾ ! ਆਪ ਬਿਨਾਂ ਮੇਰਾ ਹੋਰ ਕੋਈ ਦੂਸਰਾ ਹੈ ਹੀ ਨਹੀਂ ਹੈ ਭਾਵ ਪੂਰਨ ਸਮਰਪਣ ਹੋਵੇ! ਉਸ ਜੀਵ-ਇਸਤਰੀ ਨੂੰ ਹਾੜ ਜੈਸਾ ਸਖ਼ਤ ਗਰਮੀ ਵਾਲਾ ਮਹੀਨਾ ਵੀ ਸੁਹਾਵਣਾ ਹੈ, ਜਿਸ ਦਾ ਮਨ ਉਸ ਪਰਮਾਤਮਾ ਦੀ ਸੱਚੀ ਯਾਦ 'ਚ ਜੀਵਨ ਦਾ ਹਰ ਪਲ ਗੁਜ਼ਾਰਦਾ ਹੈ। ■

ਸੰਪਾਦਕੀ...

# ਜੂਨ ਮਹੀਨੇ ਦੀ ਸ਼ਹੀਦੀ ਦਾਸਤਾਨ ਅਤੇ ਬਾਬਾ ਬੰਦਾ ਸਿੰਘ ਬਹਾਦਰ

*ਇਤਿਹਾਸ ਵਿਚ ਬਹੁਤ ਸਾਰੀਆਂ ਘਟਨਾਵਾਂ ਸਮੇਂ ਦੇ ਬੀਤ ਜਾਣ ਨਾਲ ਉਹ ਚਮਕ ਨਹੀਂ ਰੱਖ ਪਾਉਂਦੀਆਂ ਜੋ ਗੁਰਮਤਿ ਸਿਧਾਂਤਾਂ ਦੀ ਤਰਜਮਾਨੀ ਵਿੱਚੋਂ ਉਪਜੀਆਂ ਘਟਨਾਵਾਂ ਬਰਕਰਾਰ ਰੱਖਦੀਆਂ ਹਨ। ਅਕਾਲ ਪੁਰਖ ਦੇ ਮਿਸ਼ਨ ਨੂੰ ਸਾਕਾਰ ਕਰਨ ਲਈ ਗੁਰੂ ਇਸ ਧਰਤੀ ਨੂੰ ਨਿਵਾਜਦਾ ਹੈ ਅਤੇ ਆਪਣੇ ਦੈਵੀ ਮਿਸ਼ਨ ਦੀ ਪੂਰਤੀ ਲਈ ਗੁਰੂ ਦਾ ਥਾਪੜਾ ਮਹਾਨ ਗੁਰਸਿੱਖ ਸੂਰਬੀਰ ਯੋਧਿਆਂ ਨੂੰ ਸ਼ਹੀਦੀਆਂ ਦੇਣ ਲਈ ਅਥਾਹ ਸ਼ਕਤੀ, ਟੇਕ ਅਤੇ ਭਰਵਾਸਾ ਬਖਸ਼ਦਾ ਹੈ। ਸਿੱਖ ਇਤਿਹਾਸ ਦੀ ਦਾਸਤਾਨ ਵਿਚ ਜੂਨ ਦਾ ਮਹੀਨਾ ਅਨਿਆਂ, ਅੱਤਿਆਚਾਰ ਅਤੇ ਜ਼ਬਰ-ਜ਼ੁਲਮ ਵਿਰੁੱਧ ਨਿਆਂ, ਮਾਨਵੀ ਹੱਕਾਂ, ਕੌਮੀ ਮੰਗਾਂ ਅਤੇ ਸੱਚ ਧਰਮ ਦੀ ਸਥਾਪਤੀ ਲਈ ਜੂਝਦਿਆਂ ਦਿੱਤੀਆਂ ਕੁਰਬਾਨੀਆਂ ਨੂੰ ਆਪਣੇ ਅੰਦਰ ਸਮੋਈ ਬੈਠਾ ਹੈ, ਜਿਸ ਨੂੰ ਰਹਿੰਦੀ ਦੁਨੀਆ ਤਕ ਯਾਦ ਕੀਤਾ ਜਾਂਦਾ ਰਹੇਗਾ। ਅੱਤ ਦੀ ਗਰਮੀ ਦੇ ਇਸ ਮਹੀਨੇ ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤਪਦੀ ਲੋਹ 'ਤੇ ਬੈਠ, ਤਪਦੀ ਰੇਤ ਸੀਸ ਉੱਪਰ ਪੁਆ ਅਤੇ ਉਬਲਦੇ ਪਾਣੀ ਦੀ ਦੇਗ ਵਿਚ ਬੈਠ ਸ਼ਾਂਤਮਈ ਸ਼ਹੀਦੀ ਪ੍ਰਾਪਤ ਕਰ ਮਨੁੱਖਤਾ ਸਾਹਮਣੇ ਅੱਤਿਆਚਾਰੀ ਜ਼ਾਲਮ ਹਕੂਮਤ ਦਾ ਪਾਜ ਉਘਾੜਿਆ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਬਾਅਦ ਭਗਤੀ ਵਿੱਚੋਂ ਉਪਜੀ ਸ਼ਕਤੀ ਦੇ ਪ੍ਰਯੋਗ ਦੀ ਜ਼ੁਲਮ ਵਿਰੁੱਧ ਬੇਅੰਤ ਜੰਗਾਂ, ਮੋਰਚਿਆਂ, ਸਾਕਿਆਂ, ਘੱਲੂਘਾਰਿਆਂ ਦੀ ਲੰਮੀ ਦਾਸਤਾਨ ਸ਼ੁਰੂ ਹੁੰਦੀ ਹੈ। ਜੂਨ ਮਹੀਨੇ ਬੇਅੰਤ ਸਿੰਘਾਂ-ਸਿੰਘਣੀਆਂ, ਬੱਚਿਆਂ, ਬਜ਼ੁਰਗਾਂ ਦੀ ਲਾਸਾਨੀ ਸ਼ਹਾਦਤ ਸਿੱਖ ਇਤਿਹਾਸ ਦੇ ਲਹੂ ਭਿੱਜੇ ਪੰਨਿਆਂ ਅੰਦਰ ਸਮੋਈ ਹੋਈ ਹੈ।*

*ਜੂਨ ੧੭੧੬ ਅਤੇ ਜੂਨ ੧੯੮੪ ਦੇ ਸ਼ਹੀਦ ਨਾਇਕਾਂ ਦੀ ਗੱਲ ਕਰੀਏ ਤਾਂ ਇਨ੍ਹਾਂ ਵਿਚ ਸਿਰਫ ਸਮਾਂ, ਸਥਾਨ ਅਤੇ ਸ਼ਖ਼ਸੀਅਤ ਬਦਲੀ ਹੈ, ਸ਼ਹਾਦਤ ਦੀ ਮਨਸ਼ਾ, ਸ਼ਹਾਦਤ ਦਾ ਜਜ਼ਬਾ ਅਤੇ ਦੋਨਾਂ ਪਿੱਛੇ ਕਲਗੀਧਰ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਖੰਡੇ-ਬਾਟੇ ਦੇ ਅੰਮ੍ਰਿਤ ਦੀ ਸ਼ਕਤੀ ਇੱਕੋ ਹੀ ਰਹੀਆਂ ਹਨ।*

*ਜ਼ਾਲਮ ਹਕੂਮਤ ਦੁਆਰਾ ਨਪੀੜੇ ਜਾ ਰਹੇ ਮਜ਼ਲੂਮਾਂ ਨੂੰ ਉਨ੍ਹਾਂ ਦੇ ਹੱਕ ਦਿਵਾਉਣ ਅਤੇ ਨਿਆਂਕਾਰੀ ਸ਼ਾਸਨ ਸਥਾਪਿਤ ਕਰਨ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਬਾਬਾ ਬੰਦਾ ਸਿੰਘ ਬਹਾਦਰ ਦੀ ਚੋਣ ਉਨ੍ਹਾਂ ਦੀ ਦਿੱਬ-ਦ੍ਰਿਸ਼ਟੀ ਹੀ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮਿਹਰ ਦੀ ਨਜ਼ਰ ਕਰਦਿਆਂ ਖੰਡੇ-ਬਾਟੇ ਦੀ ਪਾਹੁਲ ਛਕਾ ਅਜਿਹਾ ਰੂਹਾਨੀ ਪਰਿਵਰਤਨ ਲਿਆਂਦਾ ਕਿ ਬਾਬਾ ਬੰਦਾ ਸਿੰਘ ਬਹਾਦਰ*

*ਗੁਰੂ-ਮਿਲਾਪ ਤੋਂ ਪਹਿਲਾਂ ਜਿਹੜੀਆਂ ਰਿਧੀਆਂ-ਸਿਧੀਆਂ ਦਾ ਪ੍ਰਯੋਗ ਕਰਦੇ ਸਨ, ਉਹ ਹੁਣ ਬਾਬਾ ਬੰਦਾ ਸਿੰਘ ਬਹਾਦਰ ਜੀ ਦੇ ਪੈਰਾਂ ਹੇਠ ਰੁਲਣ ਲੱਗ ਪਈਆਂ। ਅਜਿਹਾ ਰੂਹਾਨੀ ਪਰਿਵਰਤਨ ਨਾਮ ਰੂਪੀ ਅੰਮ੍ਰਿਤ ਹਿਰਦੇ ਵਿਚ ਵੱਸ ਜਾਣ ਨਾਲ ਹੀ ਆਉਂਦਾ ਹੈ:*

*ਭਏ ਕ੍ਰਿਪਾਲ ਦਇਆਲ ਗੋਬਿੰਦਾ ਅੰਮ੍ਰਿਤੁ ਰਿਦੈ ਸਿੰਚਾਈ॥*
*ਨਵ ਨਿਧਿ ਰਿਧਿ ਸਿਧਿ ਹਰਿ ਲਾਗਿ ਰਹੀ ਜਨ ਪਾਈ॥ (ਪੰਨਾ ੬੭੯)*

*ਇਹ ਕਲਗੀਧਰ ਪਿਤਾ ਦੇ ਥਾਪੜੇ ਦੀ ਰੂਹਾਨੀ ਸ਼ਕਤੀ ਹੀ ਸੀ ਕਿ ਬਾਬਾ ਬੰਦਾ ਸਿੰਘ ਬਹਾਦਰ ਨੇ ਖਾਲਸਈ ਰਾਜ ਸਥਾਪਿਤ ਕਰ ਕੇ* ***ਹਮ ਰਾਖਤ ਪਾਤਸ਼ਾਹੀ ਦਾਵਾ*** *ਦੇ ਸ਼ਬਦਾਂ ਨੂੰ ਸੱਚ ਕਰ ਵਿਖਾਇਆ ਅਤੇ ਦੁਨੀਆ ਦੇ ਇਤਿਹਾਸ ਵਿਚ ਪਹਿਲੀ ਵਾਰ ਭਾਰਤ ਅੰਦਰ ਜ਼ਿਮੀਂਦਾਰੀ ਪ੍ਰਥਾ ਨੂੰ ਖਤਮ ਕਰ ਕੇ ਵਾਹੀਕਾਰਾਂ ਨੂੰ ਉਨ੍ਹਾਂ ਦੀਆਂ ਜ਼ਮੀਨਾਂ ਸੌਂਪੀਆਂ। ਇਸ ਤਰ੍ਹਾਂ ਬਾਬਾ ਬੰਦਾ ਸਿੰਘ ਬਹਾਦਰ ਦਾ ਲੋਕ-ਹਿੱਤੂ ਤੇ ਨਿਆਂਕਾਰੀ ਪ੍ਰਸ਼ਾਸਨ ਸੰਸਾਰ ਵਿਚ ਲੋਕਤੰਤਰ ਦਾ ਅਗਾਜ਼ ਸੀ।*

*ਬਾਬਾ ਬੰਦਾ ਸਿੰਘ ਬਹਾਦਰ ਜੀ ਦੀ ਸ਼ਹਾਦਤ ਬਾਰੇ ਗੱਲ ਕਰੀਏ ਤਾਂ ਸਧਾਰਨ ਬੁੱਧੀ ਪੜ੍ਹ-ਸੁਣ ਕੇ ਅਚੰਭਤ ਹੋ ਉੱਠਦੀ ਹੈ ਕਿ ਉਹ ਕਿਹੜੀ ਸ਼ਕਤੀ ਸੀ, ਕਿਹੜਾ ਜਜ਼ਬਾ ਸੀ ਕਿ ਅੱਖਾਂ ਸਾਹਮਣੇ ਚਾਰ ਸਾਲ ਦੇ ਬੱਚੇ ਦੇ ਟੁੱਕੜੇ-ਟੁੱਕੜੇ ਕਰ ਕੇ, ਉਸ ਦਾ ਤੜਪਦਾ ਕਾਲਜਾ ਉਨ੍ਹਾਂ ਦੇ ਮੂੰਹ ਵਿਚ ਪਾਇਆ ਜਾਵੇ ਤੇ ਉਹ ਅੱਗੋਂ ਅਡੋਲ ਬੈਠੇ ਰਹਿਣ। ਗਰਮ ਸੀਖਾਂ ਨਾਲ ਅੱਖੀਆਂ ਵਿੰਨ੍ਹ ਦਿੱਤੀਆਂ ਜਾਣ ਪਰ ਅਡੋਲਤਾ ਭੰਗ ਨਾ ਹੋਵੇ। ਨਾਮ-ਰੰਗ ਵਿਚ ਰੰਗੀ ਰੂਹ ਬਾਬਾ ਬੰਦਾ ਸਿੰਘ ਬਹਾਦਰ ਜੀ ਦੇ ਇਸ ਸਿਦਕ ਨੂੰ ਗੁਰਬਾਣੀ ਦੀ ਰੋਸ਼ਨੀ ਵਿਚ ਹੀ ਸਮਝਿਆ ਜਾ ਸਕਦਾ ਹੈ। ਮਨ ਤੋਂ ਪੈਦਾ ਹੋਈ ਮਮਤਾ ਪੁੱਤਰ ਨੂੰ ਕਤਲ ਹੁੰਦਾ ਵੇਖ ਕੇ ਡੋਲ ਸਕਦੀ ਹੈ ਪ੍ਰੰਤੂ ਬਾਬਾ ਬੰਦਾ ਸਿੰਘ ਬਹਾਦਰ ਜੀ ਨੇ ਤਾਂ ਸ਼ਬਦ ਦੀ ਕਮਾਈ ਦੁਆਰਾ* ***ਹਉਮੈ ਮਮਤਾ ਸਬਦਿ ਜਲਾਇ*** *ਵਾਲੀ ਅਵਸਥਾ ਪ੍ਰਾਪਤ ਕਰ ਲਈ ਹੋਈ ਸੀ। ਤਾਂ ਹੀ ਉਹ ਆਪਣੀਆਂ ਅੱਖਾਂ ਸਾਹਮਣੇ ਪੁੱਤਰ ਨੂੰ ਕਤਲ ਹੁੰਦਾ ਵੇਖ ਪਰਮਾਤਮਾ ਦੀ ਰਜ਼ਾ ਜਾਣ ਕੇ ਸਹਿਣ ਕਰ ਗਏ। ਜੱਲਾਦ ਸਮਝ ਰਿਹਾ ਸੀ ਕਿ ਬੱਚੇ ਦੀਆਂ ਬੋਟੀਆਂ ਕਰ ਕੇ ਉਸ ਦੀਆਂ ਆਂਦਰਾਂ ਦਾ ਹਾਰ ਬਾਬਾ ਬੰਦਾ ਸਿੰਘ ਬਹਾਦਰ ਦੇ ਗਲ਼ ਵਿਚ ਪਾਉਣ ਨਾਲ ਸ਼ਾਇਦ ਉਹ ਡੋਲ ਜਾਣਗੇ। ਉਸ ਨੂੰ ਕੀ ਪਤਾ ਸੀ ਕਿ ਬਾਬਾ ਜੀ ਤਾਂ ਆਪਣੀ ਸੁਰਤ ਨੂੰ ਸ਼ਬਦ ਵਿਚ ਲੀਨ ਕਰ ਕੇ ਪਹਿਲੇ ਹੀ ਨਿਰਭੈਤਾ ਦਾ ਗਹਿਣਾ ਗਲ਼ ਵਿਚ ਪਾਈ ਬੈਠੇ ਹਨ:*

*ਸਬਦੁ ਸੁਰਤਿ ਲਿਵ ਲੀਣੁ ਹੋਇ ਅਨਭਉ ਅਘੜ ਘੜਾਏ ਗਹਣਾ।*
*(ਵਾਰ ੧੮:੨੨)*

*ਜੱਲਾਦ ਦੁਆਰਾ ਸਰੀਰ ਦੇ ਟੁੱਕੜੇ-ਟੁੱਕੜੇ ਕਰਨੇ ਕੋਈ ਵੱਡੀ ਗੱਲ ਨਹੀਂ ਸੀ ਬਾਬਾ ਜੀ ਤਾਂ ਉਹ ਰੂਹ ਸੀ ਜਿਹੜੀ ਪ੍ਰਭੂ ਮਿਲਾਪ ਲਈ* ***ਤਨੁ ਮਨੁ ਕਾਟਿ ਕਾਟਿ***

***ਸਭੁ ਅਰਪੀ*** *ਦਾ ਤਰਲਾ ਲੈਂਦੀ ਹੈ। ਜੱਲਾਦ ਦੁਆਰਾ ਗਰਮ ਸੀਖਾਂ ਨਾਲ ਅੱਖੀਆਂ ਕੱਢਣੀਆਂ ਆਮ ਬੰਦੇ ਲਈ ਤਾਂ ਬੜੀ ਦੁਖਦਾਈ ਗੱਲ ਸੀ, ਪਰ ਬਾਬਾ ਜੀ ਤਾਂ ਉਸ ਮੁਕਾਮ 'ਤੇ ਪੁੱਜੇ ਹੋਏ ਸਨ ਜਿੱਥੇ ਪ੍ਰਭੂ ਮਿਲਾਪ ਲਈ ਅਖੀ ਕਾਢਿ ਧਰੀ ਚਰਣਾ ਤਲਿ ਦਾ ਹਉਕਾ ਲਿਆ ਜਾਂਦਾ ਹੈ। ਕੁਝ ਸਮੇਂ ਬਾਅਦ ਹੀ ਤਾਂ ਸਦੀਵੀਂ ਪ੍ਰਭੂ ਮਿਲਾਪ ਦੀ ਘੜੀ ਆਉਣ ਵਾਲੀ ਸੀ। ਜੇਕਰ ਇਕ ਪਿਤਾ ਦੀ ਗੋਦ ਵਿਚ ਪੁੱਤਰ ਨੂੰ ਕੋਹਿਆ ਜਾ ਰਿਹਾ ਸੀ ਤਾਂ ਕੁਝ ਸਮੇਂ ਬਾਅਦ ਦੋਨੋਂ ਪਿਉ-ਪੁੱਤਰਾਂ ਨੇ ਗੁਰੂ-ਪਿਤਾ ਦੀ ਗੋਦ ਵਿਚ ਜਾ ਬਿਰਾਜਣਾ ਸੀ। ਜ਼ਾਲਮਾਂ ਨੂੰ ਗੁਰੂ ਤੇ ਸਿੱਖ ਦੀ ਪ੍ਰੀਤ ਦੀ ਕੀ ਸਾਰ ਸੀ? ਉਹ ਅਨਜਾਣ ਲੋਕ ਕਹਿ ਰਹੇ ਸਨ ਕਿ ਇਸਲਾਮੀ ਦੀਨ ਕਬੂਲ ਕਰ ਲਵੋ ਤੇ ਜਾਨ ਬਖ਼ਸ਼ੀ ਜਾਵੇਗੀ। ਪਰ ਸੂਰਬੀਰ ਬਚਨ ਕੇ ਬਲੀ ਬਾਬਾ ਬੰਦਾ ਸਿੰਘ ਬਹਾਦਰ ਜੀ ਦੇ ਅੰਦਰ ਤਾਂ ਸ਼ਬਦ ਦੀ ਧੁਨ ਚੱਲ ਰਹੀ ਸੀ:*

*ਮੈ ਬੰਦਾ ਬੈ ਖਰੀਦੁ ਸਚੁ ਸਾਹਿਬੁ ਮੇਰਾ॥*
*ਜੀਉ ਪਿੰਡੁ ਸਭੁ ਤਿਸ ਦਾ ਸਭੁ ਕਿਛੁ ਹੈ ਤੇਰਾ॥੧॥*
*ਮਾਣੁ ਨਿਮਾਣੇ ਤੂੰ ਧਣੀ ਤੇਰਾ ਭਰਵਾਸਾ॥*
*ਬਿਨੁ ਸਾਚੇ ਅਨ ਟੇਕ ਹੈ ਸੋ ਜਾਣਹੁ ਕਾਚਾ॥* *(ਪੰਨਾ ੩੯੬)*

*ਜ਼ਾਲਮ ਪ੍ਰਭੂ ਦੇ ਚਰਨਾਂ ਵਿਚ ਲੀਨ ਸੁਰਤ ਨੂੰ ਉਹ ਤਨ ਦੇ ਤਸੀਹਿਆਂ ਨਾਲ ਡਰਾਉਣ ਦੀ ਅਸਫਲ ਕੋਸ਼ਿਸ਼ ਕਰ ਰਿਹਾ ਸੀ, ਪਰ ਬਾਬਾ ਬੰਦਾ ਸਿੰਘ ਬਹਾਦਰ ਜੀ ਗੁਰਬਾਣੀ ਵਿਚ ਆਪਣੀ ਸੁਰਤ ਨੂੰ ਜੋੜ ਕੇ ਉਚਾਰ ਰਹੇ ਸਨ:*

*ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ॥*
*ਚਰਨ ਕਮਲ ਚਿਤੁ ਰਹਿਓ ਸਮਾਇ॥* *(ਪੰਨਾ ੧੧੯੨)*

*ਕਰਮ-ਵੀਰਤਾ ਅਤੇ ਧਰਮ-ਵੀਰਤਾ ਵਿਚ ਨਿਪੁੰਨ ਬਾਬਾ ਬੰਦਾ ਸਿੰਘ ਬਹਾਦਰ ਜੀ ਦੀ ਅਧਿਆਤਮਿਕ ਅਵਸਥਾ ਤਾਂ* ***ਤਿਥੈ ਜੋਧ ਮਹਾਬਲ ਸੂਰ*** *ਵਾਲੇ ਮੰਡਲਾਂ ਤਕ ਪਹੁੰਚੀ ਹੋਈ ਸੀ। ਪਰਮਾਤਮਾ ਦਾ ਨਾਮ ਉਨ੍ਹਾਂ ਦੇ ਹਿਰਦੇ ਵਿਚ ਰਮਿਆ ਹੋਣ ਕਾਰਨ ਉਹ* ***ਨਾ ਓਹਿ ਮਰਹਿ ਨ ਠਾਗੇ ਜਾਹਿ*** *ਵਾਲੇ ਮੁਕਾਮ 'ਤੇ ਪਹੁੰਚ ਕੇ ਮੌਤ ਦੇ ਭੈ ਨੂੰ ਖਤਮ ਕਰ ਚੁੱਕੇ ਸਨ। ਇਸੇ ਲਈ ਉਹ ਬੇ-ਖ਼ੌਫ਼ ਹੋ ਕੇ ਆਪਣੇ ਮਿਸ਼ਨ* ***ਜੋ ਸੂਰਾ ਤਿਸ ਹੀ ਹੋਇ ਮਰਣਾ*** *ਨੂੰ ਭਾਣੇ ਵਿਚ ਰਹਿੰਦਿਆਂ ਸਾਕਾਰ ਕਰ ਗਏ।*

*ਇਸ ਤਰ੍ਹਾਂ ਬਾਬਾ ਬੰਦਾ ਸਿੰਘ ਬਹਾਦਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਨਾਲ ਨਾਂਦੇੜ ਦੀ ਧਰਤੀ ਤੋਂ ਪੰਜਾਬ ਵੱਲ ਆਏ। ਗੁਰੂ ਦੇ ਹੁਕਮ ਵਿਚ ਰਹਿ ਕੇ ਜ਼ੁਲਮ ਦਾ ਖਾਤਮਾ ਕੀਤਾ ਅਤੇ ਭਾਣੇ ਵਿਚ ਹੀ ਸਿਦਕ, ਸਬਰ ਅਤੇ ਸ਼ੁਕਰ ਵਿਚ ਰਹਿ ਕੇ ਸ਼ਹੀਦੀ ਪ੍ਰਾਪਤ ਕਰ ਕੇ ਗੁਰਸਿੱਖੀ ਕਮਾ ਗਏ:*

*-ਹੁਕਮੀ ਬੰਦਾ ਹੋਇ ਕੈ ਖਸਮੈ ਦਾ ਭਾਣਾ ਤਿਸੁ ਭਾਵੈ। . . .*
*ਗੁਰ ਸਿਖੀ ਗੁਰੁ ਸਿਖੁ ਕਮਾਵੈ॥* *(ਵਾਰ ੨੮:੧੯)*

*ਸਮੇਂ ਦੇ ਬੀਤ ਜਾਣ ਨਾਲ ਸਮੇਂ ਦੀਆਂ ਹਕੂਮਤਾਂ ਦੁਆਰਾ ਖਾਲਸਾ ਪੰਥ ਦੀਆਂ ਕੁਰਬਾਨੀਆਂ ਨੂੰ ਵਿਸਾਰਿਆ ਗਿਆ; ਖਾਲਸੇ ਦੀਆਂ ਜਾਇਜ਼ ਮੰਗਾਂ ਨੂੰ ਵੀ ਠੁਕਰਾਇਆ ਗਿਆ। ਇਸੇ ਕਰਕੇ ਕੌਮੀ ਹੱਕਾਂ ਲਈ ਮਰਜੀਵੜੇ ਸੂਰਮਿਆਂ ਨੂੰ ਮੁੜ ਸੰਘਰਸ਼ ਕਰ ਕੇ ਸ਼ਹਾਦਤਾਂ ਪ੍ਰਾਪਤ ਕਰਨੀਆਂ ਪਈਆਂ। ਸੱਚ ਦੀ ਅਵਾਜ਼ ਨੂੰ ਬੰਦ ਕਰਨ ਲਈ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਤੇ ਸਿੱਖ ਪ੍ਰਭੂ ਸੱਤਾ ਦੇ ਪ੍ਰਤੀਕ ਸ੍ਰੀ ਅਕਾਲ ਤਖਤ ਸਾਹਿਬ ਉੱਪਰ ਤੋਪਾਂ ਅਤੇ ਟੈਂਕਾਂ ਨਾਲ ਹਮਲਾ ਕਰ ਕੇ ਸੈਂਕੜੇ ਨਿਰਦੋਸ਼ ਸ਼ਰਧਾਲੂਆਂ ਨੂੰ ਸ਼ਹੀਦ ਕਰ ਦਿੱਤਾ। ਕੌਮੀ ਹੱਕਾਂ ਲਈ ਸੰਤ ਬਾਬਾ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲੇ, ਭਾਈ ਅਮਰੀਕ ਸਿੰਘ ਜੀ, ਪ੍ਰਧਾਨ, ਆਲ ਇੰਡੀਆ ਸਿੱਖ ਸਟੂਡੈਂਟ ਫੈਡਰੇਸ਼ਨ, ਜਰਨਲ ਸੁਬੇਗ ਸਿੰਘ ਜੀ, ਬਾਬਾ ਠਾਹਰਾ ਸਿੰਘ ਜੀ ਅਤੇ ਹੋਰ ਬਹੁਤ ਸਾਰੇ ਸੂਰਮੇ ਸ਼ਹੀਦੀਆਂ ਪਾ ਗਏ। ਸਿੱਖ ਪੰਥ ਵਿਚ ਜੂਨ ੧੯੮੪ ਦੇ ਇਸ ਘੱਲੂਘਾਰੇ ਨੂੰ ਤੀਸਰੇ ਘੱਲੂਘਾਰੇ ਵਜੋਂ ਜਾਣਿਆ ਜਾਂਦਾ ਹੈ।*

*ਆਪਣੇ ਇਨ੍ਹਾਂ ਮਹਾਨ ਸ਼ਹੀਦੀ ਸਾਕਿਆਂ ਨੂੰ ਯਾਦ ਕਰਦਿਆਂ ਇਹ ਪ੍ਰਣ ਲੈਣ ਦੀ ਲੋੜ ਹੈ ਕਿ ਹਰ ਨਾਨਕ ਨਾਮ ਲੇਵਾ ਸਿੱਖ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਗਵਾਈ ਵਿਚ ਇਕ ਮੁੱਠ ਹੋ ਕੇ ਕੌਮੀ ਜਜ਼ਬੇ ਦਾ ਸਬੂਤ ਦੇਵੇ। ਇਕ ਜੁੱਟ ਹੋ ਕੇ ਅਸੀਂ ਖਾਲਸਾ ਪੰਥ ਨੂੰ ਦਰਪੇਸ਼ ਅੰਦਰੂਨੀ ਅਤੇ ਬਾਹਰੀ ਚੁਣੌਤੀਆਂ ਦਾ ਸਾਹਮਣਾ ਕਰਨ ਦੇ ਸਮਰੱਥ ਹੋਵਾਂਗੇ ਤਾਂ ਹੀ ਖਾਲਸਾ ਪੰਥ ਦੀ ਚੜ੍ਹਦੀ ਕਲਾ ਹੋਵੇਗੀ। ਇਹੋ ਸਾਡੀ ਆਪਣੇ ਸ਼ਹੀਦਾਂ ਨੂੰ ਸੱਚੀ ਸ਼ਰਧਾਂਜਲੀ ਹੋਵੇਗੀ।*

**-ਸਤਵਿੰਦਰ ਸਿੰਘ ਫੂਲਪੁਰ**
**ਮੋ: +੯੧੯੯੧੪੪-੧੯੪੮੪**

# ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ

*-ਡਾ. ਗੁਲਜ਼ਾਰ ਸਿੰਘ**

ਸਿੱਖਾਂ ਨੂੰ ਸ਼ਹਾਦਤ ਦਾ ਪਹਿਲਾ ਪਾਠ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੀ ਸ਼ਹੀਦੀ ਰਾਹੀਂ ਸਿਖਾਇਆ ਅਤੇ ਇਸ ਪਾਠ ਦੀ ਦੁਹਰਾਈ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਕਰਵਾਈ। ਇਹ ਦੋਵੇਂ ਸ਼ਹੀਦੀਆਂ 'ਸ਼ਹਾਦਤ' ਸ਼ਬਦ ਨੂੰ ਰੂਹਾਨੀਅਤ ਦੇ ਪ੍ਰਸੰਗ ਵਿਚ ਨਵੇਂ ਅਰਥ ਦਿੰਦੀਆਂ ਹੋਈਆਂ ਸਿੱਖ ਨੂੰ ਬਦੇਹ ਹੋ ਕੇ ਜਿਊਣ ਦਾ ਵਲ ਸਿਖਾਉਂਦੀਆਂ ਹਨ। ਸਿੱਖ ਧਰਮ ਵਿਚ ਸ਼ਹਾਦਤ ਮਨੁੱਖੀ ਹਸਤੀ ਨੂੰ ਰੱਬੀ ਸੁਹਜ ਵਿਚ ਕੇਂਦਰਿਤ ਕਰਨ ਦਾ ਨਾਮ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਨੂੰ ਇੱਥੇ ਤਿੰਨ ਨੁਕਤਿਆਂ ਤੋਂ ਵਿਚਾਰਨ ਦਾ ਯਤਨ ਕੀਤਾ ਜਾਵੇਗਾ ਕਿ ਸ਼ਹਾਦਤ ਦਾ ਸਿੱਖ ਪ੍ਰਸੰਗ ਕੀ ਹੈ, ਇਸ ਸ਼ਹਾਦਤ ਦਾ ਮੁੱਖ ਕਾਰਨ ਕੀ ਸੀ ਅਤੇ ਇਸ ਦਾ ਸਿੱਖ ਸਮਾਜ 'ਤੇ ਕੀ ਪ੍ਰਭਾਵ ਪਿਆ?

**ਸ਼ਹਾਦਤ ਦਾ ਸਿੱਖ ਪ੍ਰਸੰਗ:-** ਸਭ ਤੋਂ ਮਹੱਤਵਪੂਰਨ ਗੱਲ ਇਹ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਪਹਿਲਾਂ ਸਮੁੱਚੇ ਭਾਰਤੀ ਸਾਹਿਤ ਵਿਚ ਸ਼ਹਾਦਤ ਦੇ ਤੁਲ ਕੋਈ ਲਫ਼ਜ਼ ਵਰਤਿਆ ਨਹੀਂ ਮਿਲਦਾ ਹੈ। ਗੱਲ ਇਹ ਨਹੀਂ ਕਿ ਸ਼ਹਾਦਤਾਂ ਹੋਈਆਂ ਨਹੀਂ ਹੋਣਗੀਆਂ, ਪਰ ਜੋ ਸ਼ਬਦ ਵਰਤਿਆ ਜਾਂਦਾ ਰਿਹਾ ਹੈ, ਉਹ ਹੈ 'ਬਲੀਦਾਨ'। ਬਲੀਦਾਨ ਸ਼ਬਦ ਬਲੀ ਦੀ ਰਸਮ ਵਿੱਚੋਂ ਉਜਾਗਰ ਹੋਇਆ ਹੈ, ਜਿਸ ਵਿਚ ਨਿਰਜਿੰਦ ਦੇਵਤਾ ਦੇ ਸਨਮੁਖ ਮੁੱਲ ਖਰੀਦੇ ਜ਼ਿੰਦਾ ਵਿਅਕਤੀ ਨੂੰ ਬੱਕਰੇ ਵਾਂਗ ਕੋਹ ਦੇਣ ਦੀ ਕੂਰ-ਕ੍ਰਿਆ ਅਦਾ ਕੀਤੀ ਜਾਂਦੀ ਹੈ। ਬਲੀਦਾਨ ਸ਼ਬਦ ਸ਼ਹਾਦਤ ਦੇ ਤੁਲ ਇਸ ਕਰਕੇ ਨਹੀਂ, ਕਿਉਂਕਿ ਇਸ ਵਿਚ ਸੱਚ ਨੂੰ ਸਥਾਪਿਤ ਕਰਨ ਦੀ ਸੂਰਮਤਾਈ ਨਹੀਂ, ਸਗੋਂ ਦੇਵਤੇ ਦੀ ਕਰੋਪੀ ਤੋਂ ਬਚਣ ਦੀ ਮਜਬੂਰੀ ਕੰਮ ਕਰਦੀ ਹੈ।

'ਸ਼ਹਾਦਤ' ਤੇ 'ਸ਼ਹੀਦ' ਦੋਵੇਂ ਲਫ਼ਜ਼ ਅਰਬੀ ਜ਼ੁਬਾਨ ਦੇ ਹਨ, ਜਿਨ੍ਹਾਂ ਦੇ ਕੋਸ਼ੀ ਅਰਥ ਕ੍ਰਮਵਾਰ 'ਗਵਾਹੀ' ਅਤੇ 'ਗਵਾਹ' ਦੇ ਹਨ। ਇਹ ਦੋਵੇਂ ਲਫ਼ਜ਼ ਪਹਿਲੀ ਵਾਰ 'ਕੁਰਾਅਨ ਮਜੀਦ' ਦੇ 'ਸੂਰਾ-ਅਲ-ਬਕਰ' ਦੀ ਆਇਤ ੧੩੩ ਅਤੇ 'ਸੂਰਾ-ਅਲ-ਨਿਸ਼ਾ' ਦੀ ਆਇਤ ੪੨ ਵਿਚ ਵਰਤੇ ਗਏ ਹਨ। ਇੱਥੇ ਇਹ ਸ਼ਬਦ 'ਗਵਾਹੀ' ਅਤੇ 'ਗਵਾਹ' ਦੇ ਅਰਥਾਂ ਵਿਚ ਹੀ ਆਏ ਹਨ। ਸਿੱਖ ਚਿੰਤਨ ਇਨ੍ਹਾਂ ਸ਼ਬਦਾਂ ਨੂੰ ਅਰਬੀ-ਫ਼ਾਰਸੀ ਦੇ ਸ੍ਰੋਤਾਂ ਤੋਂ ਲੈ ਕੇ ਇਨ੍ਹਾਂ ਦਾ ਸਿਧਾਂਤੀਕਰਨ ਕਰਦੇ ਹੋਏ ਦੇਸ਼-ਕੌਮ ਤੇ ਧਰਮ ਲਈ ਜਾਨ ਕੁਰਬਾਨ ਕਰਨ ਵਾਲੇ ਲਈ ਵਰਤਦਾ ਹੋਇਆ ਨਵਾਂ ਪ੍ਰਸੰਗ ਸਿਰਜਦਾ ਹੈ। ਗੁਰਬਾਣੀ ਵਿਚ ਇਹ ਸ਼ਬਦ ਦੋ ਵਾਰ ਆਇਆ ਹੈ ਤੇ ਇਸੇ ਪ੍ਰਸੰਗ ਵਿਚ ਆਇਆ ਹੈ। ਸਿੱਖੀ ਵਿਚ ਇਹ ਸ਼ਬਦ ਉਨ੍ਹਾਂ ਅਤਿ ਸਚਿਆਰ ਮਹਾਂਪੁਰਖਾਂ ਲਈ ਵਰਤਿਆ ਗਿਆ ਹੈ, ਜੋ ਸੱਚ ਦੀ ਖ਼ਾਤਰ ਸਿਰ-ਧੜ ਦੀ ਬਾਜ਼ੀ ਨਿਸੰਗ ਹੋ ਕੇ ਲਾ ਦੇਵੇ ਤੇ ਸੱਚ ਨੂੰ ਦੋਹੀਂ

*ਗੁਰਪਰਵਾਸੀ।

ਜਹਾਨੀ (ਹਲਤ-ਪਲਤ) ਪ੍ਰਤੱਖ ਕਰ ਦੇਵੇ। ਇਵੇਂ ਸ਼ਹਾਦਤ ਸੱਚ ਨੂੰ ਕਾਇਮ ਕਰਨ ਲਈ ਦਿੱਤੀ ਗਈ ਕੁਰਬਾਨੀ ਦੀ ਗਵਾਹੀ ਹੈ, ਨਾ ਕਿ ਸਾਧਾਰਨ ਗਵਾਹੀ। ਆਪਣੀ ਵਿਆਪਕਤਾ ਕਰਕੇ ਸਿੱਖ-ਚਿੰਤਨ ਵਿਚ 'ਸ਼ਹੀਦ' ਸ਼ਬਦ ਸਿੱਖ ਨਾਲ ਇੰਨਾ ਜੁੜ ਗਿਆ ਹੈ ਕਿ ਉਸ ਦਾ ਵਿਸ਼ੇਸ਼ਣ ਹੀ ਬਣ ਗਿਆ ਹੈ। ਸਿੱਖ ਜਿਊਂਦਾ ਵੀ ਅਕਾਲ ਪੁਰਖ ਦੇ ਭਾਣੇ ਵਿਚ ਹੈ ਅਤੇ ਮਰਦਾ ਵੀ ਉਸ ਦੇ ਹੁਕਮ ਵਿਚ ਹੈ। ਇਸੇ ਕਰਕੇ ਸਿੱਖ ਇਸ ਨੂੰ ਮੌਤ ਨਹੀਂ ਕਹਿੰਦੇ 'ਅਕਾਲ ਚਲਾਣਾ' ਕਹਿੰਦੇ ਹਨ।

**ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦਾ ਕਾਰਨ :** ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਮੁਗ਼ਲ ਬਾਦਸ਼ਾਹ ਜਹਾਂਗੀਰ ਦੇ ਹੁਕਮ ਨਾਲ ੧੬੦੬ ਈ. ਵਿਚ ਲਾਹੌਰ ਵਿਖੇ ਰਾਵੀ ਦਰਿਆ ਦੇ ਕੰਢੇ ਤਸੀਹੇ ਦੇ ਕੇ ਸ਼ਹੀਦ ਕੀਤਾ ਗਿਆ। ਇਹ ਸ਼ਹੀਦੀ ਕਿਉਂ ਹੋਈ? ਇਤਿਹਾਸ ਦੀਆਂ ਪੁਸਤਕਾਂ ਜਦ ਪੜ੍ਹਦੇ ਹਾਂ, ਤਾਂ ਇਤਿਹਾਸਕਾਰਾਂ ਵੱਲੋਂ ਇਸ ਦੇ ਅਨੇਕਾਂ ਕਾਰਨ ਗਿਣਾਏ ਗਏ ਹਨ, ਜਿਵੇਂ ਪ੍ਰਿਥੀ ਚੰਦ ਦਾ ਵਿਰੋਧ, ਖੁਸਰੋ ਦੀ ਬਗ਼ਾਵਤ ਤੇ ਗੁਰੂ ਜੀ ਦਾ ਉਸ ਨੂੰ ਸ਼ਰਨ ਦੇਣਾ, ਚੰਦੂ ਦੀ ਸਾਜ਼ਿਸ਼, ਜਹਾਂਗੀਰ ਦੀ ਕੱਟੜਤਾ ਵਗੈਰਾ-ਵਗੈਰਾ। ਇਹ ਠੀਕ ਹੈ ਕਿ ਇਸ ਦੇ ਤਤਕਾਲੀ ਕਾਰਨ ਉਪਰੋਕਤ ਹੋ ਸਕਦੇ ਹਨ, ਪਰ ਇਸ ਦਾ ਅਸਲੀ ਕਾਰਨ ਕੀ ਸੀ, ਇਸ ਵੱਲ ਸਾਡਾ ਧਿਆਨ ਬਹੁਤ ਘੱਟ ਗਿਆ ਹੈ। ਇਸ ਨੂੰ ਸਮਝਣ ਲਈ ਸਾਨੂੰ ਹਿੰਦੋਸਤਾਨ ਦੇ ਰਾਜਸੀ-ਸਮਾਜੀ ਪ੍ਰਬੰਧ ਅਤੇ ਅਧਿਆਤਮਿਕ ਫ਼ਲਸਫ਼ੇ ਦੇ ਭੇੜ ਨੂੰ ਸਮਝਣ ਦੀ ਲੋੜ ਹੈ।

ਹਿੰਦੋਸਤਾਨ ਬਹੁ-ਜਾਤੀ, ਬਹੁ-ਕੌਮੀ, ਬਹੁ-ਧਰਮੀ ਦੇਸ਼ ਹੈ। ਇੱਥੇ ਦਾ ਰਾਜ ਪ੍ਰਬੰਧ ਬਹੁ-ਕੇਂਦਰਿਤ (Pluralistic Society) ਹੋਣਾ ਚਾਹੀਦਾ ਹੈ, ਪਰ ਕੋਸ਼ਿਸ਼ ਹਮੇਸ਼ਾਂ ਏਕਾ-ਕੇਂਦਰਿਤ ਰਾਜ ਸਥਾਪਿਤ ਕਰਨ ਦੀ ਰਹੀ ਹੈ। ਇਸ ਏਕਾ-ਕੇਂਦਰਿਤ ਸੋਚ ਅਧੀਨ ਹੀ ਸਾਮੀ ਤੇ ਆਰੀਆਈ ਪਰੰਪਰਾਵਾਂ ਦਾ ਭੇੜ ਹੁੰਦਾ ਰਿਹਾ ਹੈ। ਭਾਈ ਗੁਰਦਾਸ ਜੀ ਇਸ ਦਾ ਬੜੀ ਖ਼ੂਬਸੂਰਤੀ ਨਾਲ ਵਰਣਨ ਕਰਦੇ ਹਨ :

*ਚਾਰਿ ਵਰਨ ਚਾਰਿ ਮਜਹਬਾਂ ਜਗਿ ਵਿਚਿ ਹਿੰਦੂ ਮੁਸਲਮਾਣੇ।*
*ਖੁਦੀ ਬਖੀਲਿ ਤਕਬਰੀ ਖਿੰਚੋਤਾਣ ਕਰੇਨਿ ਧਿਙਾਣੇ।*
*ਗੰਗ ਬਨਾਰਸਿ ਹਿੰਦੂਆਂ ਮਕਾ ਕਾਬਾ ਮੁਸਲਮਾਣੇ।*
*ਸੁੰਨਤਿ ਮੁਸਲਮਾਣ ਦੀ ਤਿਲਕ ਜੰਞੂ ਹਿੰਦੂ ਲੋਭਾਣੇ।*
*ਰਾਮ ਰਹੀਮ ਕਹਾਇਦੇ ਇਕੁ ਨਾਮੁ ਦੁਇ ਰਾਹ ਭੁਲਾਣੇ।*
*ਬੇਦ ਕਤੇਬ ਭੁਲਾਇ ਕੈ ਮੋਹੇ ਲਾਲਚ ਦੁਨੀ ਸੈਤਾਣੇ।*
*ਸਚੁ ਕਿਨਾਰੇ ਰਹਿ ਗਇਆ ਖਹਿ ਮਰਦੇ ਬਾਮ੍ਹਣਿ ਮਉਲਾਣੇ।*
*ਸਿਰੋ ਨ ਮਿਟੇ ਆਵਣਿ ਜਾਣੇ ॥* *(ਵਾਰ ੧:੨੧)*

ਪਹਿਲਾਂ ਹਿੰਦੂ ਸ਼ਾਸਕ ਏਕਾ-ਕੇਂਦਰਿਤ ਸੋਚ ਅਧੀਨ ਰਾਜ ਕਰਦੇ ਰਹੇ, ਫਿਰ ਮੁਸਲਮਾਨਾਂ ਦੇ ਆਉਣ 'ਤੇ ਉਨ੍ਹਾਂ ਨੇ ਇਸ ਸੋਚ ਨੂੰ ਧਾਰਨ ਕਰ ਲਿਆ। ਏਕਾ-ਕੇਂਦਰਿਤ ਹੋਣਾ ਕੱਟੜਵਾਦੀ ਤੇ ਇਕ ਪਾਸੜ ਸੋਚ ਦਾ ਵਰਤਾਰਾ ਹੈ, ਜਿਸ ਵਿਚ ਮਨੁੱਖੀ

ਆਤਮਾ ਦਾ ਸਦੀਵੀ ਅਭਾਵ ਤੇ ਮਨੁੱਖੀ ਅਜ਼ਾਦੀ ਦੀ ਦਮਨਕਾਰੀ ਹੈ। ਇਸ ਦੇ ਉਲਟ ਬਹੁ-ਕੇਂਦਰਿਤ ਸਮਾਜ ਮਨੁੱਖੀ ਵਿਅਕਤਿਤੱਵ ਤੇ ਮਨੁੱਖੀ ਆਤਮਾ ਨੂੰ ਪ੍ਰਭੂ-ਸੱਤਾ ਸੰਪੰਨ ਤੇ ਪੂਰਨ ਅਧਿਕਾਰ ਪ੍ਰਾਪਤ ਸਵੀਕਾਰ ਕਰਦੇ ਸਭ ਨੂੰ ਰਾਜ-ਭਾਗ ਦੀ ਹਿੱਸੇਦਾਰੀ ਦਾ ਮਾਣ ਦੇਣਾ ਹੈ। ਗੁਰੂ ਸਾਹਿਬਾਨ ਦੀ ਵਿਚਾਰਧਾਰਾ ਏਕਾ-ਕੇਂਦਰਿਤ ਦੀ ਥਾਂ ਬਹੁ-ਕੇਂਦਰਿਤ ਸੀ, ਜੋ ਮਨੁੱਖ ਨੂੰ ਜਾਤਾਂ, ਕੌਮਾਂ, ਮਜ਼ਹਬਾਂ ਵਿਚ ਵੰਡ ਕੇ ਨਹੀਂ ਵੇਖਦੀ ਸੀ, ਸਗੋਂ ਸਭ ਨੂੰ ਇਕ ਜੋਤ *(ਸਭ ਮਹਿ ਜੋਤਿ ਜੋਤਿ ਹੈ ਸੋਇ)* ਦਾ ਪਸਾਰਾ ਮੰਨਦੀ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਇਹ ਵਿਚਾਰਧਾਰਾ ਸ੍ਰੀ ਗੁਰੂ ਅਰਜਨ ਦੇਵ ਜੀ ਤਕ ਪਹੁੰਚ ਕੇ ਅਮਲੀ ਜਾਮਾ ਪਹਿਨ ਕੇ ਸਿਧਾਂਤਗਤ ਤੋਂ ਸੰਸਥਾਗਤ ਹੋ ਜਾਂਦੀ ਹੈ। ਹੁਣ ਗੁਰਸਿੱਖਾਂ ਨੂੰ ਆਪਣਾ ਕੇਂਦਰੀ ਸਥਾਨ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਤੇ ਧੁਰ ਕੀ ਬਾਣੀ ਪ੍ਰਾਪਤ ਹੋ ਚੁੱਕੇ ਸਨ। ਵੇਲੇ ਦਾ ਸੱਚ ਇਹ ਸੀ ਕਿ ਹਿੰਦੂਆਂ ਦੇ ਤੀਰਥ ਅਸਥਾਨਾਂ ਉੱਪਰ ਗ਼ੈਰ-ਹਿੰਦੂ ਤੇ ਅਖੌਤੀ ਦਲਿਤ ਸ਼੍ਰੇਣੀਆਂ (ਸ਼ੂਦਰ) ਇਸ਼ਨਾਨ ਨਹੀਂ ਕਰ ਸਕਦੇ ਸਨ। ਮੰਦਰਾਂ ਵਿਚ ਇਹ ਅਰਚਾ-ਪੂਜਾ ਨਹੀਂ ਕਰ ਸਕਦੇ ਸਨ। ਵੇਦਾਂ ਦਾ ਪਾਠ ਕਰਨਾ ਤਾਂ ਇਕ ਪਾਸੇ, ਇਨ੍ਹਾਂ ਨੂੰ ਸੁਣ ਵੀ ਨਹੀਂ ਸਕਦੇ ਸਨ। ਕਹਿੰਦੇ ਹਨ, ਇਨ੍ਹਾਂ ਦੇ ਕੰਨਾਂ ਵਿਚ ਸਿੱਕਾ ਢਾਲ ਕੇ ਪਾ ਦਿੱਤਾ ਜਾਂਦਾ ਸੀ ਕਿ ਇਹ ਵੇਦ-ਮੰਤਰ ਸੁਣ ਕੇ ਗਿਆਨ ਪ੍ਰਾਪਤ ਨਾ ਕਰ ਲੈਣ। ਗੁਰੂ ਸਾਹਿਬਾਨ ਦੁਆਰਾ ਸਥਾਪਿਤ ਸ੍ਰੀ ਅੰਮ੍ਰਿਤਸਰ ਵਿਚ ਕੋਈ ਵੀ ਵਿਅਕਤੀ ਬਿਨਾ ਵਿਤਕਰੇ ਦੇ ਇਸ਼ਨਾਨ ਕਰ ਕੇ ਰੂਹ ਤੇ ਮਨ ਦੀਆਂ ਮੈਲਾਂ ਧੋ ਸਕਦਾ ਹੈ। ਸ੍ਰੀ ਹਰਿਮੰਦਰ ਸਾਹਿਬ ਦੇ ਚਾਰ ਦਰਵਾਜ਼ੇ ਹਰ ਵਰਨ-ਜਾਤ ਦੇ ਬੰਦੇ ਨੂੰ ਪ੍ਰਭੂ ਨਾਲ ਜੋੜਦੇ ਹਨ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਿਨ੍ਹਾਂ ਜਾਤ ਦੇ ਭਗਤ ਸਾਹਿਬਾਨ ਦੀ ਬਾਣੀ ਸ਼ਾਮਲ ਕਰ ਕੇ ਵਿਤਕਰਿਆਂ ਤੋਂ ਰਹਿਤ 'ਧੁਰ ਕੀ ਬਾਣੀ' ਨੂੰ ਪ੍ਰਗਟ ਕੀਤਾ ਤੇ ਇਸ ਦਾ *ਉਪਦੇਸੁ ਚਹੁ ਵਰਨਾ ਕਉ ਸਾਝਾ* ਦਰਸਾਇਆ। ਇਸ ਨਾਲ ਹਿੰਦੂ ਤੇ ਮੁਸਲਮਾਨ ਦੋਹਾਂ ਦੀ ਏਕਾ-ਕੇਂਦਰਿਤ ਸੋਚ ਨਿਕਾਰੀ ਗਈ। ਕੱਟੜਵਾਦੀ ਸੋਚ ਦਾ ਧਾਰਨੀ ਜਹਾਂਗੀਰ ਇਸ ਨੂੰ ਕਿਵੇਂ ਬਰਦਾਸ਼ਤ ਕਰ ਸਕਦਾ ਸੀ?

ਡੂੰਘਾਈ ਨਾਲ ਜੇਕਰ ਮੁਤਾਲਿਆ ਕੀਤਾ ਜਾਵੇ, ਤਾਂ ਅਕਬਰ ਤਕ ਸਿੱਖ ਗੁਰੂ ਸਾਹਿਬਾਨ ਦੇ ਸੰਬੰਧ ਸਹਿਯੋਗੀ ਰਹੇ ਹਨ। ਅਕਬਰ ਭਾਵੇਂ ਅਨਪੜ੍ਹ ਸੀ, ਪਰ ਉਹ ਇਹ ਸਮਝਦਾ ਸੀ ਕਿ ਭਾਰਤਵਰਸ਼ ਵਿਚ ਦੂਜੇ ਦੇ ਦੂਜੇਪਨ ਨੂੰ ਨਾਲ ਲਏ ਬਗ਼ੈਰ ਰਾਜ ਨਹੀਂ ਚੱਲ ਸਕਦਾ। ਇਸੇ ਕਰਕੇ ਉਹ 'ਦੀਨ-ਏ-ਇਲਾਹੀ' ਦੀ ਵਿਚਾਰਧਾਰਾ 'ਤੇ ਚੱਲਿਆ ਸੀ। ਅਕਬਰ ਪਿੱਛੋਂ ਜਹਾਂਗੀਰ ਦੇ ਸਮੇਂ ਮੁਗ਼ਲਾਂ ਦਾ ਸਿੱਖ ਗੁਰੂ ਸਾਹਿਬਾਨ ਨਾਲ ਇਕਦਮ ਵਿਰੋਧ ਪੈਦਾ ਹੋ ਗਿਆ ਤੇ ਇਹ ਔਰੰਗਜ਼ੇਬ ਤਕ ਚੱਲਦਾ ਗਿਆ। ਇਸ ਦਾ ਕਾਰਨ ਨਕਸ਼ਬੰਦੀ ਸੂਫ਼ੀ ਸੰਪਰਦਾ ਦੇ ਮੁਖੀ ਸ਼ੇਖ ਅਹਿਮਦ ਸਰਹੰਦੀ ਮਜਦੱਦ ਦਾ ਜਹਾਂਗੀਰ ਰਾਹੀਂ ਤਲਵਾਰ ਦੇ ਜ਼ੋਰ ਨਾਲ ਸ਼ਰ੍ਹਾ ਦੀ ਬਾਲਾਦਸਤੀ ਦੇ ਸਿਧਾਂਤ ਨੂੰ ਲਾਗੂ ਕਰਵਾਉਣਾ ਸੀ। ਇਸ ਧੱਕੇਸ਼ਾਹੀ, ਕੁਚੀਲਤਾ, ਅਨਿਆਂ ਤੇ ਨਾ-ਬਰਾਬਰੀ ਵਿਰੁੱਧ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅਵਾਜ਼ ਬੁਲੰਦ ਕੀਤੀ ਤੇ ਆਪਣੀ

ਬਾਣੀ ਰਾਹੀਂ ਇਸ ਰਾਜ ਦੇ ਵਿਰੁੱਧ ਖੁੱਲ੍ਹਮ-ਖੁੱਲ੍ਹਾ ਐਲਾਨ ਕੀਤਾ:

*ਹੁਣਿ ਹੁਕਮੁ ਹੋਆ ਮਿਹਰਵਾਣ ਦਾ॥*
*ਪੈ ਕੋਇ ਨ ਕਿਸੈ ਰਞਾਣਦਾ॥*
*ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ॥* *(ਪੰਨਾ ੭੪)*

ਨਕਸ਼ਬੰਦੀ ਤੋਂ ਬਿਨਾ ਪੰਜਾਬ ਦੇ ਸਾਰੇ ਸੂਫ਼ੀ ਫ਼ਿਰਕੇ (ਚਿਸ਼ਤੀ, ਸੁਹਰਾਵਰਦੀ, ਕਾਦਰੀ) ਆਪਣੇ 'ਵਾਹਦਤ-ਉਲ-ਵਜੂਦ' ਦੇ ਸਿਧਾਂਤ ਕਰਕੇ ਗੁਰੂ ਸਾਹਿਬਾਨ ਨਾਲ ਰਲ ਕੇ ਚੱਲ ਰਹੇ ਸਨ ਅਤੇ ਖਾਲਕ ਨੂੰ ਖਲਕਤ ਵਿੱਚੋਂ ਨਿਹਾਰਦੇ ਸਨ, ਪਰ ਨਕਸ਼ਬੰਦੀਆਂ ਦਾ ਸਿਧਾਂਤ 'ਵਾਹਦਤ-ਉਲ-ਸ਼ਹੂਦ' ਦਾ ਸਿਧਾਂਤ ਇਸ ਤੋਂ ਉਲਟ ਸੀ। 'ਵਾਹਦਤ-ਉਲ-ਵਜੂਦ' ਦਾ ਅਰਥ ਹੈ ਕਿ ਰੱਬ ਰਚਨਾ ਦੇ ਕਣ-ਕਣ ਵਿਚ ਵੱਸਿਆ ਹੋਇਆ ਹੈ। 'ਵਾਹਦਤ-ਉਲ-ਸ਼ਹੂਦ' ਅਨੁਸਾਰ ਰਚਨਾ ਰੱਬ ਨੇ ਬਣਾਈ ਹੈ, ਪਰ ਉਹ ਇਸ ਤੋਂ ਵੱਖ ਹੈ। ਹਰ ਵਿੱਚੋਂ 'ਹਰਿ' ਨੂੰ ਤੱਕਣਾ ਸਮੁੱਚੀ ਮਾਨਵਤਾ ਨੂੰ ਜੋੜਦਾ ਹੈ, ਪਰ ਹਰ ਨਾਲੋਂ 'ਹਰਿ' ਨੂੰ ਵੱਖ ਸਮਝਣਾ ਇਕ ਦੂਜੇ ਨਾਲੋਂ ਤੋੜਨਾ ਹੈ। ਨਕਸ਼ਬੰਦੀਆਂ ਦਾ ਗੁਰੂ ਸਾਹਿਬਾਨ ਨਾਲ ਹੀ ਨਹੀਂ, ਸਗੋਂ ਪੰਜਾਬ ਦੇ ਬਾਕੀ ਸੂਫ਼ੀ ਫਿਰਕਿਆਂ ਨਾਲ ਵੀ ਵਿਰੋਧ ਸੀ ਤੇ ਇਸ ਵਿਰੋਧ ਦਾ ਆਧਾਰ ਉਨ੍ਹਾਂ ਦਾ 'ਵਾਹਦਤ-ਉਲ-ਸ਼ਹੂਦ' ਦਾ ਸਿਧਾਂਤ ਸੀ, ਜਿਸ ਵਿਚ ੧੦੦ ਸਾਲ ਬਾਅਦ ਸ਼ਾਹ ਵਲੀ-ਉੱਲਾ ਨੇ ਤਬਦੀਲੀ ਲਿਆਂਦੀ। ਸਾਰੇ ਸੂਫ਼ੀ ਆਪਣਾ ਸੰਬੰਧ ਖਲੀਫ਼ਾ ਅਲੀ ਰਾਹੀਂ ਹਜ਼ਰਤ ਮੁਹੰਮਦ ਸਾਹਿਬ ਨਾਲ ਜੋੜਦੇ ਹਨ, ਪਰ ਨਕਸ਼ਬੰਦੀ ਖਲੀਫ਼ਾ ਅਬੂ ਬਕਰ ਰਾਹੀਂ ਮੁਹੰਮਦ ਸਾਹਿਬ ਨਾਲ ਜੁੜਦੇ ਹਨ। ਦੂਜੇ ਸਾਰੇ ਸੂਫ਼ੀ ਫਿਰਕੇ ਇਰਾਨ ਦੀ ਧਰਤੀ ਤੋਂ ਪੈਦਾ ਹੁੰਦੇ ਹਨ ਜਦਕਿ ਨਕਸ਼ਬੰਦੀ ਸਿਲਸਿਲੇ ਦੀ ਜਨਮ ਭੂਮੀ ਤੁਰਕਸਤਾਨ ਹੈ ਅਤੇ ਇਸੇ ਕਰਕੇ ਇਨ੍ਹਾਂ ਦੀ ਸੋਚ ਕੱਟੜਵਾਦੀ ਸੀ।

ਸਿਰਦਾਰ ਕਪੂਰ ਸਿੰਘ ਅਨੁਸਾਰ ਸ਼ੇਖ਼ ਫ਼ਰੀਦ ਬੁਖਾਰੀ, ਜਿਸ ਨੂੰ ਜਹਾਂਗੀਰ ਨੇ ਬਾਦਸ਼ਾਹ ਬਣਦੇ ਸਾਰ 'ਮੁਰਤਜ਼ਾ ਖਾਨ' ਦੀ ਉਪਾਧੀ ਦਿੱਤੀ ਸੀ, ਉਹ ਸ਼ੇਖ ਅਹਿਮਦ ਸਰਹੰਦੀ ਮਜਦੱਦ ਦਾ ਸ਼ਰਧਾਵਾਨ ਸੀ ਅਤੇ ਇਸੇ ਨੇ ਸ਼ਹਿਜ਼ਾਦਾ ਖੁਸਰੋ ਦੀ ਬਗਾਵਤ ਦਾ ਲੱਕ ਤੋੜਿਆ ਸੀ। ਸ਼ਹਿਜ਼ਾਦਾ ਖੁਸਰੋ ਦੀ ਗੁਰੂ-ਘਰ ਪ੍ਰਤੀ ਡੂੰਘੀ ਸ਼ਰਧਾ ਸੀ ਅਤੇ ਉਹ ਗੁਰੂ ਜੀ ਦੇ ਬਹੁ-ਕੇਂਦਰਿਤ ਸਮਾਜ ਦੀ ਸਥਾਪਨਾ ਦੀ ਹਾਮੀ ਭਰਦਾ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਖੁਸਰੋ ਨੂੰ ਸ਼ਰਨ ਦਿੱਤੀ ਸੀ। ਇਵੇਂ ਮੁਜਦੱਦ ਆਪਣੇ ਪ੍ਰਭਾਵ ਸਦਕਾ ਮੁਰਤਜਾ ਖ਼ਾਨ ਰਾਹੀਂ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਕਰਵਾਉਣ ਵਿਚ ਅਹਿਮ ਭੂਮਿਕਾ ਨਿਭਾਉਂਦਾ ਹੈ ਕਿਉਂਕਿ ਉਸ ਨੇ ਜਹਾਂਗੀਰ (ਸ਼ਹਿਜ਼ਾਦਾ ਸਲੀਮ) ਤੋਂ ਰਾਜ-ਗੱਦੀ ਸੰਭਾਲਣ ਤੋਂ ਪਹਿਲਾਂ ਹੀ ਇਹ ਪ੍ਰਣ ਲੈ ਲਿਆ ਸੀ ਕਿ ਉਹ ਬਹੁ-ਕੇਂਦਰਿਤ ਸਮਾਜ (ਸਰਬੱਤ ਦੇ ਭਲੇ) ਦਾ ਪ੍ਰਚਾਰ ਕਰਨ ਵਾਲੇ ਸਿੱਖ ਮਤ ਦਾ ਖੁਰਾ ਖੋਜ ਮਿਟਾ ਦੇਵੇਗਾ। ਇਸੇ ਕਰਕੇ ਜਹਾਂਗੀਰ 'ਤੁਜਕ-ਏ-ਜਹਾਂਗੀਰੀ' ਵਿਚ ਲਿਖਦਾ ਹੈ- "ਬੜੇ ਚਿਰ ਤੋਂ ਮੇਰਾ ਵਿਚਾਰ ਸੀ ਕਿ ਇਸ ਝੂਠ ਦੀ ਦੁਕਾਨ (ਸਿੱਖ ਮਤ) ਨੂੰ ਬੰਦ ਕਰ ਦੇਵਾਂ ਜਾਂ ਗੁਰੂ ਨੂੰ ਇਸਲਾਮੀਆ ਟੋਲੇ ਵਿਚ ਸ਼ਾਮਿਲ ਕਰ ਲਵਾਂ।"

ਇਵੇਂ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦਾ ਕਾਰਨ ਗੁਰੂ ਸਾਹਿਬਾਨ ਦੀ ਗੁਰਮਤਿ ਵਿਚਾਰਧਾਰਾ ਵੀ ਸੀ ਜੋ ਇਸਲਾਮ ਦੀ ਕੱਟੜ ਸੋਚ ਨੂੰ ਵਾਰੇ ਨਹੀਂ ਆਉਂਦੀ ਸੀ। ਜਹਾਂਗੀਰ ਆਪਣੀ ਰਾਜਸੀ ਤਾਕਤ ਤੇ ਏਕਾ-ਕੇਂਦਰਿਤ ਸੋਚ ਰਾਹੀਂ ਹਰ ਭਾਰਤੀ ਨੂੰ ਧਰਮ ਪਰਿਵਰਤਨ ਰਾਹੀਂ ਇਸਲਾਮ ਦੇ ਰੰਗ ਵਿਚ ਰੰਗਣਾ ਲੋਚਦਾ ਸੀ। ਗੁਰੂ ਸਾਹਿਬ ਧਾਰਮਿਕ ਅਜ਼ਾਦੀ ਦੇ ਹੱਕ ਵਿਚ ਸਨ ਤੇ ਹਿਰਦੇ ਪਰਿਵਰਤਨ ਰਾਹੀਂ, *ਸਭਸੈ ਲਇ ਮਿਲਾਇ ਜੀਉ* ਰਾਹੀਂ ਦੂਜੇ ਦੇ ਦੂਜੇਪਨ ਨੂੰ ਨਾਲ ਲੈ ਕੇ ਬਹੁ-ਕੇਂਦਰਿਤ ਸਮਾਜ ਦੀ ਸਥਾਪਨਾ ਚਾਹੁੰਦੇ ਸਨ।

**ਸ਼ਹਾਦਤ ਦੇ ਪ੍ਰਭਾਵ:**

(੧) ਇਹ ਸ਼ਹਾਦਤ ਜ਼ਿੰਦਗੀ ਦੇ ਨਵੇਂ ਅਰਥ ਉਜਾਗਰ ਕਰਦੀ ਹੋਈ *ਤੇਰਾ ਕੀਆ ਮੀਠਾ ਲਾਗੈ* ਦੇ ਰਹੱਸ ਨੂੰ ਖੋਲ੍ਹਦੀ ਹੈ। ਗੁਰੂ ਸਾਹਿਬ ਸ਼ਬਦ ਸਰੂਪ ਹੋ ਕੇ ਦੇਸ਼-ਕਾਲ ਦੀਆਂ ਹੱਦਾਂ ਵਿਚ ਵਿਚਰੇ। ਉਨ੍ਹਾਂ ਦਾ ਜੀਵਨ ਸ਼ਹਾਦਤ ਤੋਂ ਪਹਿਲਾਂ ਵੀ ਧਰਾਤਲ ਅਲਹਿਦਗੀ ਵਿਚ ਖੜ੍ਹੇ ਜ਼ਮੀਨੇ ਰਿਸ਼ਤੇ ਦਾ ਜੀਵਨ ਸੀ ਤੇ ਸ਼ਹਾਦਤ ਦੇ ਪਿੱਛੋਂ ਉਨ੍ਹਾਂ ਇਹ ਰਾਜ ਵੀ ਖੋਲ੍ਹ ਦਿੱਤਾ ਕਿ ਇਹ ਮਿੱਟੀ ਦਾ ਪੁਤਲਾ ਨਾਸ ਹੋ ਕੇ ਸਦ ਜੀਵਤ ਰੂਹਾਨੀ ਜਿਸਮ ਅੰਗੀਕਾਰ ਕਰਦਾ ਹੈ। ਇਹ ਕੌਤਕ ਸਿਰਫ ਉਨ੍ਹਾਂ ’ਤੇ ਹੀ ਵਾਪਰਦਾ ਹੈ ਜੋ ਭਾਣੇ ਵਿਚ ਰਹਿੰਦੇ ਹਨ। ਸੂਫ਼ੀਆਂ ਦੇ ਕਾਦਰੀ ਸਿਲਸਲੇ ਦੇ ਸੰਤ ਸਾਂਈਂ ਮੀਆਂ ਮੀਰ ਦਾ ਅਨੁਭਵ ਇੱਥੇ ਬਿਆਨ ਕਰਨ ਵਾਲਾ ਹੈ:-

ਜਦ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਜਹਾਂਗੀਰ ਦੇ ਹੁਕਮ ’ਤੇ ਤਸੀਹੇ ਦੇ ਕੇ ਸ਼ਹੀਦ ਕੀਤਾ ਜਾ ਰਿਹਾ ਸੀ ਤਾਂ ਸਾਂਈਂ ਮੀਆਂ ਮੀਰ ਜੀ ਬਹੁਤ ਦੁਖੀ ਹੋਏ ਤੇ ਉਹ ਗੁਰੂ ਜੀ ਪਾਸ ਆਏ ਤੇ ਹੰਝੂ ਵਹਾਉਂਦੇ ਹੋਏ ਬੇਨਤੀ ਕੀਤੀ- ਮਹਾਰਾਜ! ਜੇ ਆਗਿਆ ਦੇਵੋ ਤਾਂ ਆਪ ਨੂੰ ਛਡਵਾਉਣ ਤੇ ਆਪ ਨੂੰ ਕਸ਼ਟ ਦੇਣ ਵਾਲਿਆਂ ਨੂੰ ਦੰਡ ਦਵਾਉਣ ਲਈ ਬਾਦਸ਼ਾਹ ਜਹਾਂਗੀਰ ਨੂੰ ਕਹਾਂ। ਇੱਥੇ ਇਹ ਜ਼ਿਕਰ ਕਰਨਾ ਬੜਾ ਜ਼ਰੂਰੀ ਹੈ ਕਿ ਜਹਾਂਗੀਰ ਦੀ ਰਾਣੀ ਨੂਰਜਹਾਂ ਸਾਂਈਂ ਜੀ ਦੀ ਅਨਿਨ ਸੇਵਕਾ ਸੀ ਤੇ ਇਸ ਰਸੂਖ ਸਦਕੇ ਸਾਂਈਂ ਜੀ ਗੁਰੂ ਜੀ ਦੀ ਸਜ਼ਾ ਖ਼ਤਮ ਕਰਵਾਉਣ ਦੇ ਸਮਰੱਥ ਸਨ, ਪਰ ਗੁਰੂ ਜੀ ਨੇ ਅਜਿਹਾ ਕਰਨ ਤੋਂ ਰੋਕ ਦਿੱਤਾ। ਇਸ ਅਨੂਠੀ ਸ਼ਹਾਦਤ ਦੇ ਰਾਜ ਨੂੰ ਸਮਝਾਉਣ ਵਾਲੇ ਪ੍ਰਸੰਗ ਨੂੰ ਬਿਆਨ ਕਰਦਾ ਮੈਕਾਲਿਫ ਲਿਖਦਾ ਹੈ- “ ਗੁਰੂ ਜੀ ਨੇ ਇਸ ਸਮੇਂ ਸਾਂਈਂ ਜੀ ਨੂੰ ਕਿਹਾ ਉੱਪਰ ਅਕਾਸ਼ ਵੱਲ ਤੱਕੋ? ਜਦ ਮੀਆਂ ਮੀਰ ਨੇ ਆਪਣੇ ਨੇਤਰ ਅਕਾਸ਼ ਵੱਲ ਕੀਤੇ, ਤਾਂ ਉਸ ਨੂੰ ਫਰਿਸ਼ਤੇ ਨਜ਼ਰ ਆਏ ਜਿਹੜੇ ਗੁਰੂ ਜੀ ਨੂੰ ਬੇਨਤੀ ਕਰ ਰਹੇ ਸਨ ਕਿ ਜੇ ਹੁਕਮ ਹੋਵੇ ਤਾਂ ਦੁਸ਼ਟਾਂ, ਹੰਕਾਰੀਆਂ ਦਾ ਨਾਸ਼ ਕਰ ਦਈਏ। ”

ਸਾਂਈਂ ਮੀਆਂ ਮੀਰ ਜੀ ਇਹ ਅਦਭੁਤ ਨਜ਼ਾਰਾ ਵੇਖ ਕੇ ਗੁਰੂ ਜੀ ਅੱਗੇ ਬੇਨਤੀ ਕਰਨ ਲੱਗੇ, ਜਦ ਆਪ ਪਾਸ ਅਲੌਕਿਕ ਸ਼ਕਤੀ ਹੈ, ਤਾਂ ਆਪ ਅਜਿਹੇ ਨੀਚ ਪਾਪੀਆਂ ਦੇ ਹੱਥੋਂ ਦੁਖ ਕਿਉਂ ਝਲਦੇ ਹੋ? ਗੁਰੂ ਜੀ ਮੁਸਕਰਾਏ ਤੇ ਫੁਰਮਾਇਆ- “ਅਸੀਂ ਇਹ ਸਾਰੇ ਕਸ਼ਟ ਵਾਹਿਗੁਰੂ ਦੇ ਸੱਚੇ ਨਾਮ ਦੇ ਪ੍ਰਚਾਰ ਕਰਨ ਵਾਲਿਆਂ ਲਈ ਆਦਰਸ਼

ਕਾਇਮ ਰੱਖਣ ਲਈ ਝੱਲ ਰਹੇ ਹਾਂ ਕਿ ਜਦੋਂ ਉਨ੍ਹਾਂ ਉੱਪਰ ਅਜਿਹਾ ਕਸ਼ਟ ਦਾ ਸਮਾਂ ਆਵੇ ਤਾਂ ਉਹ ਡੋਲ ਨਾ ਜਾਣ ਜਾਂ ਵਾਹਿਗੁਰੂ ਨੂੰ ਬੁਰਾ ਭਲਾ ਨਾ ਆਖਣ। ਸੱਚੀ ਪ੍ਰੀਖਿਆ ਦੁੱਖ ਦੀ ਘੜੀ ਵਿਚ ਹੁੰਦੀ ਹੈ। ਜਦ ਆਪ ਪਾਸ ਆਪਣਿਆਂ ਦੀ ਅਗਵਾਈ ਲਈ ਉੱਚੇ ਆਦਰਸ਼ ਨਾ ਹੋਣ ਤਾਂ ਉਨ੍ਹਾਂ ਦੇ ਮਨ ਡੋਲ ਜਾਂਦੇ ਹਨ।" ਦੂਜੀ ਗੱਲ, "ਸਰੀਰ ਸੁਭਾਵਿਕ ਤੌਰ 'ਤੇ ਦੁਖ-ਸੁਖ ਦੇ ਅਧੀਨ ਹੈ ਪਰ ਆਤਮਾ ਨਹੀਂ। ਸਰੀਰ ਨਾਸ਼ਵੰਤ ਹੈ, ਆਤਮਾ ਅਮਰ ਹੈ। ਰੂਹਾਨੀ ਸ਼ਕਤੀ ਨੂੰ ਵਰਤ ਕੇ ਮੈਂ ਕੁਦਰਤ ਦੇ ਨਿਯਮ ਨੂੰ (ਜਿਸ ਦੇ ਅਧੀਨ ਸਭ ਨਾਸ਼ਵੰਤ ਰਚਨਾ ਹੈ) ਉਲਟਾਉਣਾ ਨਹੀਂ ਚਾਹੁੰਦਾ।"

ਸਾਂਈਂ ਜੀ ਗੁਰੂ ਜੀ ਦੇ ਇਹ ਬਚਨ ਸੁਣ ਕੇ ਸ਼ਾਂਤ ਚਿਤ ਉੱਥੋਂ ਵਾਪਸ ਆ ਗਏ। ਉਹ ਤੁਰੇ ਆਉਂਦੇ ਇਹੀ ਅਨੁਭਵ ਕਰ ਰਹੇ ਸਨ, "ਇਹ ਤਾਂ ਭਾਣੇ ਨੂੰ ਮਿੱਠਾ ਕਰ ਕੇ ਮੰਨਣ ਦਾ ਖੇਲ ਹੈ, ਜੋ ਗੁਰੂ ਜੀ ਆਪਣੇ ਸਿੱਖਾਂ ਨੂੰ ਆਪਣੀ ਸ਼ਹਾਦਤ ਰਾਹੀਂ ਸਿਖਾ ਰਹੇ ਹਨ। ਇਸ ਖੇਡ ਨੂੰ ਵਾਪਰਣ ਤੋਂ ਰੋਕਣਾ ਮਨਮੁਖਤਾ ਹੈ, ਗੁਰੂ ਮਹਿਮਾ ਨਹੀਂ।" ਇਸ ਪਿੱਛੋਂ ਸਾਂਈਂ ਜੀ ਨੇ ਮੁਗ਼ਲ ਦਰਬਾਰ ਨਾਲ ਆਪਣੀ ਨਰਾਜ਼ਗੀ ਪ੍ਰਗਟ ਕਰਨ ਲਈ ਉਸ ਤੋਂ ਸਦਾ ਲਈ ਦੂਰ ਹੋ ਗਏ।

(੨) ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦਾ ਇਹ ਸਿੱਖ ਪ੍ਰਸੰਗ ਅਹਿੰਸਾ ਦੀ ਮਿੱਥ ਨੂੰ ਸਥਾਪਿਤ ਕਰਦਾ ਹੋਇਆ ਸਬਰ ਤੇ ਸ਼ੁਕਰ ਦੀਆਂ ਨੂਰੀ ਪਰਤਾਂ ਖੋਲ੍ਹਦਾ ਹੈ। ਇਸ ਨਾਲ ਸਿੱਖ ਰੂਹ ਵਿਚ ਜਾਗ ਕੇ ਬਦੇਹ ਹੋ ਗਿਆ। ਉਸ ਨੂੰ ਇਹ ਰਹੱਸ ਸਮਝ ਆ ਗਿਆ ਕਿ ਜੀਵਨ ਨਾ ਜਨਮ ਨਾਲ ਸ਼ੁਰੂ ਹੁੰਦਾ ਹੈ ਤੇ ਨਾ ਹੀ ਮੌਤ ਨਾਲ ਸਮਾਪਤ ਹੁੰਦਾ ਹੈ, ਇਹ ਤਾਂ ਆਪਣੀ ਨਿਰੰਤਰਤਾ ਵਿਚ ਕਾਇਮ ਰਹਿੰਦਾ ਹੈ। ਇਸ ਵਿਚ ਸਰੀਰ ਇਕ ਵਾਹਨ ਹੈ, ਜੋ ਇੱਥੋਂ ਹੀ ਮਿਲਿਆ ਹੈ ਤੇ ਇੱਥੇ ਹੀ ਰਹਿ ਜਾਂਦਾ ਹੈ।

(੩) ਇਸ ਸ਼ਹਾਦਤ ਨੇ ਇਹ ਸਿੱਧ ਕਰ ਦਿੱਤਾ ਹੈ ਕਿ ਜ਼ਾਲਮ ਦੇ ਜ਼ਬਰ ਨਾਲੋਂ ਸਿੱਖ ਦਾ ਸਬਰ ਬੁਲੰਦ ਹੋ ਕੇ ਉਭਰਨਾ ਚਾਹੀਦਾ ਹੈ। ਜ਼ਬਰ ਦਾ ਸੇਕ ਸਬਰ ਨਾਲ ਸ਼ਾਂਤ ਕੀਤਾ ਜਾ ਸਕਦਾ ਹੈ। ਇਸ ਪਿੱਛੋਂ ਜ਼ਾਬਰ ਨੂੰ ਦੋਹੀਂ ਜਹਾਨੀ ਨਮੋਸ਼ੀ ਝੱਲਣੀ ਪੈਂਦੀ ਹੈ। ਉਸ ਦੀ ਕਰਤੂਤ ਮਰਦੀ ਹੈ ਤੇ ਸ਼ਹੀਦ ਮਰ ਕੇ ਵੀ ਜ਼ਿੰਦਾ ਰਹਿੰਦਾ ਹੈ।

(੪) ਇਸ ਸ਼ਹਾਦਤ ਤੋਂ ਪਿੱਛੋਂ ਗੁਰੂ-ਘਰ ਨੇ ਪੀਰੀ ਦੇ ਨਾਲ ਮੀਰੀ ਨੂੰ ਵੀ ਅਪਣਾ ਲਿਆ ਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਮੀਰੀ ਤੇ ਪੀਰੀ ਦੀਆਂ ਦੋ ਕਿਰਪਾਨਾਂ ਪਹਿਨ ਲਈਆਂ। ਇਹ ਅਜਿਹਾ ਮੋੜ ਸੀ ਜਦ ਸਿੱਖ ਸੰਤ ਦੇ ਨਾਲ ਨਾਲ ਸਿਪਾਹੀ ਵੀ ਹੋ ਗਿਆ।

(੫) ਇਸ ਸ਼ਹਾਦਤ ਨਾਲ ਸਿੱਖਾਂ ਨੇ ਪਤਿ ਸੇਤੀ ਜਿਊਣਾ ਹੀ ਨਹੀਂ, ਮਰਨਾ ਵੀ ਸਿੱਖ ਲਿਆ।

ਸਮੁੱਚੇ ਤੌਰ 'ਤੇ ਕਿਹਾ ਜਾ ਸਕਦਾ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਭਾਰਤੀ ਇਤਿਹਾਸ ਵਿਚ ਸ਼ਹਾਦਤ ਦੇ ਪ੍ਰਸੰਗ ਨੂੰ ਰੂਹਾਨੀਅਤ ਨਾਲ ਜੋੜਦੀ ਹੋਈ ਇਸ ਨੂੰ ਨਵੇਂ ਅਰਥ ਪ੍ਰਦਾਨ ਕਰਦੀ ਹੈ। ■

# ਦਲਿ ਭੰਜਨ ਗੁਰੁ ਸੂਰਮਾ. . .

*-ਡਾ. ਪਰਮਜੀਤ ਕੌਰ**

ਮੀਰੀ-ਪੀਰੀ ਦੇ ਮਾਲਕ, ਹਰਮਨ-ਪਿਆਰੇ, ਪਰਉਪਕਾਰੀ ਸੂਰਮੇ, ਸੰਤ-ਸਿਪਾਹੀ ਬੰਦੀ-ਛੋੜ, ਨਿਮਰਤਾ ਦੇ ਪੁੰਜ, ਦੀਨ ਦੁਨੀ ਦੇ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਪ੍ਰਕਾਸ਼ ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਮਾਤਾ ਗੰਗਾ ਜੀ ਦੇ ਗ੍ਰਿਹ ੧੯ ਜੂਨ, ੧੫੯੫ ਈ. ਨੂੰ ਪਿੰਡ ਵਡਾਲੀ ਵਿਖੇ ਹੋਇਆ।

ਬ੍ਰਹਮ-ਗਿਆਨੀ ਬਾਬਾ ਬੁੱਢਾ ਜੀ ਦੇ ਆਸ਼ੀਰਵਾਦ ਨਾਲ ਅਵਤਾਰ ਧਾਰਨ ਕਰਨ ਵਾਲੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਸੁੰਦਰ ਚਮਕਦੇ ਹੋਏ ਮੁਖ-ਮੰਡਲ ਨੂੰ ਵੇਖ ਕੇ ਦਾਈ ਅਨੰਦ-ਵਿਭੋਰ ਹੋ ਕੇ ਸੋਚਣ ਲੱਗ ਪਈ :

*ਬਾਲ ਅਨੇਕ ਭਏ ਮਮ ਹਾਥ ਨਹੀ ਇਸਕੇ ਸਮ ਕੋ ਦੁਤਿ ਪਾਵਤਿ।*
*ਸੁੰਦਰ ਸੂਰਤਿ ਸ਼ੋਭਾ ਤੇ ਪੂਰਤਿ ਸ੍ਰੀ ਮੁਖ ਮਦ ਮਨੋ ਮੁਸ਼ਕਾਵਤਿ ॥*

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ)*

ਭਾਈ ਗੁਰਦਾਸ ਜੀ ਗੁਰੂ ਪਾਤਸ਼ਾਹ ਦੀ ਪ੍ਰਭਾਵਸ਼ਾਲੀ ਸ਼ਖ਼ਸੀਅਤ ਬਾਰੇ ਲਿਖਦੇ ਹਨ:

*ਗੁਰ ਗੋਵਿੰਦੁ ਗੋਵਿੰਦੁ ਗੁਰੁ ਹਰਿਗੋਵਿੰਦੁ ਸਦਾ ਵਿਗਸੰਦਾ।*
*ਅਚਰਜ ਨੋ ਅਚਰਜ ਮਿਲੈ ਵਿਸਮਾਦੈ ਵਿਸਮਾਦ ਮਿਲੰਦਾ।*

*(ਵਾਰ ੨੪ :੨੧)*

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਬਚਪਨ ਦਾ ਬਹੁਤ ਸਾਰਾ ਸਮਾਂ ਗੁਰੂ-ਪਿਤਾ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਨਾਲ ਬੀਤਿਆ। ਬਾਬਾ ਪ੍ਰਿਥੀ ਚੰਦ ਨੇ ਲਾਲਚ ਅਤੇ ਈਰਖਾ ਦੇ ਕਾਰਨ ਤਿਨ ਵਾਰ ਬਾਲ ਸ੍ਰੀ (ਗੁਰੂ) ਹਰਿਗੋਬਿੰਦ ਸਾਹਿਬ ਨੂੰ ਖਤਮ ਕਰਵਾਉਣ ਯਤਨ ਕੀਤਾ। ਪਹਿਲਾਂ ਇਕ ਦਾਈ ਨੂੰ ਭੇਜਿਆ ਗਿਆ ਜੋ ਆਪਣੇ ਥਨਾਂ 'ਤੇ ਜ਼ਹਿਰ ਲਗਾ ਕੇ ਆਈ। ਦੂਜੀ ਵਾਰ ਸਪੇਰੇ ਦੁਆਰਾ ਸੱਪ ਨੂੰ ਆਪ ਜੀ ਦੇ ਕਮਰੇ ਵਿਚ ਛਡਵਾ ਦਿੱਤਾ ਗਿਆ, ਪਰ ਦੋਵੇਂ ਵਾਰ ਖਾਲੀ ਗਏ। ਤੀਜੀ ਵਾਰ ਇਕ ਖਿਡਾਵੇ ਬ੍ਰਾਹਮਣ ਨੂੰ ਲਾਲਚ ਦੇ ਕੇ ਭੇਜਿਆ ਗਿਆ। ਖਿਡਾਵੇ ਨੇ ਦਹੀਂ ਵਿਚ ਜ਼ਹਿਰ ਰਲਾ ਕੇ ਪਿਲਾਉਣ ਦੀ ਕੋਸ਼ਿਸ਼ ਕੀਤੀ, ਪਰ ਸ੍ਰੀ (ਗੁਰੂ) ਹਰਿਗੋਬਿੰਦ ਸਾਹਿਬ ਨੇ ਪੀਣ ਤੋਂ ਇਨਕਾਰ ਕਰ ਦਿੱਤਾ। ਅਚਾਨਕ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਉੱਥੇ ਪਹੁੰਚ ਗਏ ਤੇ ਦਹੀਂ ਪਿਲਾਉਣ ਵਾਲੇ ਬ੍ਰਾਹਮਣ ਦਾ ਸਾਰਾ ਭੇਦ ਖੁੱਲ੍ਹ ਗਿਆ। ਬ੍ਰਾਹਮਣ ਸੂਲ ਪੈ ਜਾਣ ਕਰਕੇ ਉਹ ਤੜਪ-ਤੜਪ ਕੇ ਮਰ ਗਿਆ। ਸ੍ਰੀ ਗੁਰੂ ਅਰਜਨ ਦੇਵ ਜੀ

**#੬੨੦, ਗਲੀ ਨੰ. ੧, ਛੋਟੀ ਲਾਈਨ, ਸੰਤਪੁਰਾ, ਯਮੁਨਾਨਗਰ, ਹਰਿਆਣਾ। ੧੩੫੦੦੧; ਮੋ: +੯੧੯੮੧੨੩੫੮੧੯੬*

ਨੇ ਅਕਾਲ ਪੁਰਖ ਦਾ ਧੰਨਵਾਦ ਕੀਤਾ :

*ਲੇਪੁ ਨ ਲਾਗੋ ਤਿਲ ਕਾ ਮੂਲਿ ॥ ਦੁਸਟੁ ਬ੍ਰਾਹਮਣੁ ਮੂਆ ਹੋਇ ਕੈ ਸੂਲ ॥੧॥*
*ਹਰਿ ਜਨ ਰਾਖੇ ਪਾਰਬ੍ਰਹਮਿ ਆਪਿ ॥ ਪਾਪੀ ਮੂਆ ਗੁਰ ਪਰਤਾਪਿ ॥*
*(ਪੰਨਾ ੧੧੩੭)*

ਜਦੋਂ ਲਾਹੌਰ ਵਿਚ ਭਿਆਨਕ ਕਾਲ ਪਿਆ ਤੇ ਸ਼ੀਤਲਾ ਦਾ ਪ੍ਰਕੋਪ ਹੋਇਆ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਪਰਵਾਰ ਸਮੇਤ ਅੱਠ ਮਹੀਨੇ ਲਾਹੌਰ ਰਹਿ ਕੇ ਦੁਖੀ ਲੋਕਾਂ ਦੇ ਦਰਦ ਵੰਡਾਉਂਦੇ ਰਹੇ ਅਤੇ ਸੇਵਾ ਕਰਦੇ ਰਹੇ। ਬਾਲ ਸ੍ਰੀ (ਗੁਰੂ) ਹਰਿਗੋਬਿੰਦ ਸਾਹਿਬ 'ਤੇ ਵੀ ਬੀਮਾਰੀ ਦਾ ਅਸਰ ਹੋ ਗਿਆ। ਸ੍ਰੀ ਅੰਮ੍ਰਿਤਸਰ ਪਹੁੰਚਣ 'ਤੇ ਤੇਜ ਬੁਖ਼ਾਰ ਚੜ੍ਹਿਆ ਅਤੇ ਚੇਚਕ ਦਾ ਰੋਗ ਹੋ ਗਿਆ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅਕਾਲ ਪੁਰਖ ਅੱਗੇ ਅਰਦਾਸ ਕੀਤੀ ਅਤੇ ਪਰਮਾਤਮਾ ਦੀ ਕਿਰਪਾ ਨਾਲ ਸਾਹਿਬਜ਼ਾਦੇ ਦੇ ਠੀਕ ਹੋ ਜਾਣ 'ਤੇ ਸ਼ੁਕਰਾਨਾ ਕੀਤਾ :

*ਸਦਾ ਸਦਾ ਹਰਿ ਜਾਪੇ ॥ ਪ੍ਰਭ ਬਾਲਕ ਰਾਖੇ ਆਪੇ ॥*
*ਸੀਤਲਾ ਠਾਕਿ ਰਹਾਈ ॥ ਬਿਘਨ ਗਏ ਹਰਿ ਨਾਈ ॥* *(ਪੰਨਾ ੬੨੭)*

ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਆਉਣ ਵਾਲੇ ਸਮੇਂ ਦਾ ਪਹਿਲਾਂ ਹੀ ਗਿਆਨ ਸੀ। ਆਪ ਜੀ ਨੇ ਮਹਿਸੂਸ ਕੀਤਾ ਕਿ ਹੁਣ ਸਮਾਂ ਆ ਗਿਆ ਹੈ ਜਦੋਂ ਭਗਤੀ ਦੇ ਨਾਲ ਸ਼ਕਤੀ ਦਾ ਸੁਮੇਲ ਕੀਤਾ ਜਾਣਾ ਚਾਹੀਦਾ ਹੈ। ਸ੍ਰੀ (ਗੁਰੂ) ਹਰਿਗੋਬਿੰਦ ਸਾਹਿਬ ਦੀ ਸਿੱਖਿਆ ਦੀ ਜ਼ਿੰਮੇਵਾਰੀ ਬਾਬਾ ਬੁੱਢਾ ਜੀ ਨੂੰ ਦੇਣ ਵੇਲੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤਾਕੀਦ ਕੀਤੀ ਕਿ ਗੁਰਬਾਣੀ ਦੀ ਸਿੱਖਿਆ ਦੇ ਨਾਲ ਅਸਤਰ-ਸ਼ਸਤਰ ਦੀ ਵਿੱਦਿਆ ਵੀ ਦਿੱਤੀ ਜਾਵੇ। ਬਾਬਾ ਬੁੱਢਾ ਜੀ ਨੇ ਤੀਰ-ਤਲਵਾਰ, ਨੇਜਾਬਾਜ਼ੀ, ਘੋੜ-ਸਵਾਰੀ ਆਦਿਕ ਸੂਰਬੀਰਾਂ ਵਾਲੇ ਸਾਰੇ ਕਰਤਬਾਂ ਵਿਚ ਸਾਹਿਬਜ਼ਾਦੇ ਨੂੰ ਨਿਪੁੰਨ ਕਰ ਦਿੱਤਾ। ਸੰਨ ੧੬੦੬ ਵਿਚ ਜਦੋਂ ਜਹਾਂਗੀਰ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਲਾਹੌਰ ਲੈ ਆਉਣ ਦਾ ਹੁਕਮ ਜਾਰੀ ਕਰ ਦਿੱਤਾ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਨੂੰ ਬੁਲਾ ਕੇ ਸਾਰੇ ਹਾਲਾਤ ਦੀ ਜਾਣਕਾਰੀ ਦੇ ਕੇ "ਹਰਿਮੰਦਰ ਸਾਹਿਬ ਦੇ ਅੰਦਰ ਸਾਰੀ ਸੰਗਤ ਦੇ ਸਾਹਮਣੇ ਭਰੇ ਦੀਵਾਨ ਵਿਚ ਸ੍ਰੀ (ਗੁਰੂ) ਹਰਿਗੋਬਿੰਦ ਸਾਹਿਬ ਜੀ ਨੂੰ ਗੁਰਿਆਈ ਦੀ ਜ਼ਿੰਮੇਵਾਰੀ ਸੌਂਪ ਦਿੱਤੀ।" *(ਗੁਰ ਇਤਿਹਾਸ)* ਪ੍ਰੋ. ਸਾਹਿਬ ਸਿੰਘ, ਪੰਨਾ (੨੦੬)

ਉਸ ਸਮੇਂ ਆਪ ਜੀ ਦੀ ਉਮਰ ੧੧ ਸਾਲ ਸੀ। ਪਿਤਾ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਬਾਅਦ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਦੋ ਤਲਵਾਰਾਂ ਧਾਰਨ ਕੀਤੀਆਂ। ਇਕ ਮੀਰੀ ਦੀ ਭਾਵ, ਸੰਸਾਰਕਤਾ ਅਤੇ ਸ਼ਕਤੀ ਦੀ ਪ੍ਰਤੀਕ, ਦੂਜੀ ਪੀਰੀ ਦੀ ਭਾਵ-ਭਗਤੀ ਤੇ ਧਰਮ-ਸਾਧਨਾ ਦੀ ਪ੍ਰਤੀਕ। ਗੁਰੂ ਜੀ ਨੇ ਸਮਝਾਇਆ ਕਿ ਮੀਰੀ ਤੇ ਪੀਰੀ ਇਕ ਦੂਜੇ ਦੀਆਂ ਪੂਰਕ ਹਨ। ਮੀਰੀ-ਪੀਰੀ ਦੇ ਸਿਧਾਂਤ ਦਾ ਧਾਰਨੀ ਹੀ ਸਾਰਿਆਂ ਵਿਚ ਇਕ ਅਕਾਲ ਪੁਰਖ ਦੀ ਜੋਤ ਵੇਖ ਸਕਦਾ ਹੈ ਤੇ ਸਰਬੱਤ ਦਾ ਭਲਾ ਮੰਗ ਸਕਦਾ ਹੈ। ਭਾਈ ਗੁਰਦਾਸ ਜੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ

ਅਦੁੱਤੀ ਸ਼ਖ਼ਸੀਅਤ ਬਾਰੇ ਲਿਖਦੇ ਹਨ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਮੀਰੀ-ਪੀਰੀ ਵਾਲੇ ਭਾਰੀ ਗੁਰੂ, ਤਖ਼ਤ 'ਤੇ ਬੈਠੇ ਹਨ। ਮਾਨੋਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਹੀ ਕਾਇਆ ਬਦਲ ਕੇ ਹਰਿਗੋਬਿੰਦ ਰੂਪ ਮੂਰਤ ਸਵਾਰੀ ਹੈ। ਦਲਾਂ ਦਾ ਨਾਸ਼ ਕਰਨ ਵਾਲਾ ਵੱਡਾ ਪਰਉਪਕਾਰੀ ਸੂਰਮਾ ਗੁਰੂ ਪ੍ਰਗਟ ਹੋਇਆ ਹੈ :

*ਪੰਜਿ ਪਿਆਲੇ ਪੰਜਿ ਪੀਰ ਛਠਮੁ ਪੀਰੁ ਬੈਠਾ ਗੁਰੁ ਭਾਰੀ।*
*ਅਰਜਨ ਕਾਇਆ ਪਲਟਿ ਕੈ ਮੂਰਤਿ ਹਰਿਗੋਬਿੰਦ ਸਵਾਰੀ।*
*ਚਲੀ ਪੀੜੀ ਸੋਢੀਆ ਰੂਪੁ ਦਿਖਾਵਣਿ ਵਾਰੋ ਵਾਰੀ।*
*ਦਲਿ ਭੰਜਨ ਗੁਰੁ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ ॥* *(ਵਾਰ ੧:੪੮)*

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਮਹਿਸੂਸ ਕੀਤਾ ਕਿ ਮਨੁੱਖਤਾ ਨੂੰ ਕੁਚਲੇ ਅਤੇ ਦਬਾਏ ਜਾਣ ਤੋਂ ਰੋਕਣ ਲਈ ਮਨੁੱਖੀ ਹਿਰਦੇ ਵਿਚ ਐਸਾ ਜਜ਼ਬਾ ਪੈਦਾ ਹੋਣਾ ਜ਼ਰੂਰੀ ਹੈ ਜਿਸ ਦੇ ਅਹਿਸਾਸ ਨਾਲ ਨਾ ਕੋਈ ਕਿਸੇ ਤੋਂ ਡਰੇ ਅਤੇ ਨਾ ਕਿਸੇ ਨੂੰ ਡਰਾਵੇ। ਬਲਵਾਨ ਤੋਂ ਡਰ ਕੇ ਕੋਈ ਆਪਣੇ ਆਪ ਨੂੰ ਨੀਵਾਂ ਨਾ ਸਮਝੇ। ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਇਸ ਅਹਿਸਾਸ ਦਾ ਬੀਜ ਬੀਜਿਆ ਗਿਆ। ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਬਾਅਦ ਪੰਚਮ ਪਾਤਸ਼ਾਹ ਤਕ ਗੁਰੂ ਸਾਹਿਬਾਨ ਨੇ ਅਖੌਤੀ ਨੀਚ ਸਮਝੇ ਜਾਣ ਵਾਲੇ ਲੋਕਾਂ ਦੇ ਹਿਰਦੇ ਵਿਚ ਸ੍ਵੈਮਾਣ ਦੀ ਭਾਵਨਾ ਨੂੰ ਜਗਾਇਆ। ਉਸ ਅਹਿਸਾਸ ਦੇ ਬੀਜ ਨੂੰ ਪਨਪਨ ਦੀ ਜਗ੍ਹਾ ਦਿੱਤੀ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਉਸ ਅਹਿਸਾਸ ਰੂਪੀ ਬੀਜ ਨੂੰ ਰੁੱਖ ਦਾ ਰੂਪ ਦੇਣ ਦਾ ਉਪਰਾਲਾ ਕੀਤਾ। ਹਥਿਆਰ ਫੜਨ ਲਈ ਮਨ ਦੀ ਜਾਗ੍ਰਿਤੀ ਜ਼ਰੂਰੀ ਹੈ। ਸ੍ਵੈਮਾਣ ਅਤੇ ਆਤਮ-ਵਿਸ਼ਵਾਸ ਦੀ ਭਾਵਨਾ ਪੈਦਾ ਹੋਣ ਤੋਂ ਬਾਅਦ ਹੀ ਆਪਣੀ ਰੱਖਿਆ ਅਤੇ ਦੂਸਰਿਆਂ ਨੂੰ ਜ਼ੁਲਮ ਤੋਂ ਬਚਾਉਣ ਲਈ ਹਥਿਆਰ ਫੜੇ ਜਾ ਸਕਦੇ ਹਨ। ਗੁਰੂ ਸਾਹਿਬ ਨੇ ਸਮਝਾਇਆ ਕਿ ਧਰਮ ਦੀ ਰੱਖਿਆ ਲਈ ਬੀਰ-ਰਸ ਜ਼ਰੂਰੀ ਹੈ। ਬੀਰ-ਰਸ ਪੈਦਾ ਕਰਨ ਲਈ, ਗੁਰਸਿੱਖਾਂ ਨੂੰ ਉਤਸ਼ਾਹ-ਮਈ ਜੀਵਨ ਜੀਉਣ ਦੀ ਪ੍ਰੇਰਨਾ ਦੇਣ ਲਈ ਗੁਰੂ ਸਾਹਿਬ ਨੇ ਸੰਨ ੧੬੦੯ ਵਿਚ ਸ੍ਰੀ ਹਰਿਮੰਦਰ ਸਾਹਿਬ ਦੇ ਸਾਹਮਣੇ ਸ੍ਰੀ ਅਕਾਲ ਤਖਤ ਸਾਹਿਬ ਦਾ ਨਿਰਮਾਣ ਕਰਵਾਇਆ। ਸ੍ਰੀ ਅਕਾਲ ਤਖਤ ਦੇ ਸਾਹਮਣੇ ਖੁੱਲ੍ਹੇ ਮੈਦਾਨ ਵਿਚ ਢਾਡੀ ਵੀਰ-ਰਸ ਪੈਦਾ ਕਰਨ ਲਈ ਵਾਰਾਂ ਗਾਉਂਦੇ ਸਨ :

*ਸੁਨਿ ਅਬਿਚਲ ਢਾਡੀ ਚਲਿ ਆਯੋ।*
*ਭਏ ਸੁਭਟ ਤਿਨ ਕੋ ਜਸੁ ਗਾਯੋ।*
*ਜਿਸ ਕੇ ਸੁਨਤਿ ਬੀਰ ਰਸ ਜਾਗੇ।*
*ਕਾਇਰ ਸੋ ਪਿ ਲਰੈ ਬੁਗ ਭਾਗੇ ॥*

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ)*

ਭਾਈ ਗੁਰਦਾਸ ਜੀ ਗੁਰੂ ਪਾਤਸ਼ਾਹ ਦੀ ਪ੍ਰਭਾਵਸ਼ਾਲੀ ਸ਼ਖ਼ਸੀਅਤ ਬਾਰੇ ਲਿਖਦੇ ਹਨ :

*ਦਸਤਗੀਰ ਹੁਇ ਪੰਜ ਪੀਰ ਹਰਿ ਗੁਰੁ ਹਰਿ ਗੋਬਿੰਦੁ ਅਤੋਲਾ।*

*ਦੀਨ ਦੁਨੀ ਦਾ ਪਾਤਿਸਾਹੁ ਪਾਤਿਸਾਹਾਂ ਪਾਤਿਸਾਹੁ ਅਡੋਲਾ।*
*ਪੰਜ ਪਿਆਲੇ ਅਜਰੁ ਜਰਿ ਹੋਇ ਮਸਤਾਨ ਸੁਜਾਣ ਵਿਚੋਲਾ।*
*ਤੁਰੀਆ ਚੜ੍ਹਿ ਜਿਣਿ ਪਰਮ ਤਤੁ ਛਿਅ ਵਰਤਾਰੇ ਕੋਲੋ ਕੋਲਾ। (ਵਾਰ ੩੯:੩)*

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ 'ਮਸੰਦ' ਪੰਥਕ-ਕਾਰਜਾਂ ਲਈ ਦਸਵੰਧ ਦੀ ਮਾਇਆ ਇਕੱਠੀ ਕਰ ਕੇ ਲਿਆਉਂਦੇ ਸਨ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਦੂਰ-ਦੇਸ਼ਾਂ ਤੋਂ ਆਉਣ ਵਾਲੇ ਵਪਾਰੀਆਂ ਨੂੰ ਦਸਵੰਧ ਦੀ ਮਾਇਆ ਦੇ ਨਾਲ ਘੋੜੇ ਅਤੇ ਅਸਤਰ-ਸ਼ਸਤਰ ਲਿਆਉਣ ਲਈ ਪ੍ਰੇਰਿਤ ਕੀਤਾ। ਗੁਰਸਿੱਖਾਂ ਨੂੰ ਸ਼ਸਤਰ ਵਿੱਦਿਆ ਸਿਖਾਉਣ ਲਈ ੫੨ ਸੂਰਮੇ ਨਿਯੁਕਤ ਕੀਤੇ ਜਿਸ ਦੇ ਫਲਸਰੂਪ ਮਾਝੇ, ਮਾਲਵੇ ਤੇ ਦੁਆਬੇ ਤੋਂ ਪੰਜ ਸੌ ਨੌਜਵਾਨ ਗੁਰੂ ਜੀ ਦੇ ਕੋਲ ਆ ਕੇ ਸ਼ਸਤਰ ਵਿੱਦਿਆ ਦੀ ਸਿੱਖਿਆ ਲੈਣ ਲੱਗ ਪਏ। ਸਤਿਗੁਰੂ ਜੀ ਦੀ ਇਸ ਫੌਜ ਵਿਚ ਅਨੇਕ ਮੁਸਲਮਾਨ ਵੀ ਸ਼ਾਮਲ ਹੋਏ।

ਗੁਰੂ ਸਾਹਿਬ ਦੀ ਅਗਵਾਈ ਵਿਚ ਗੁਰਸਿੱਖਾਂ ਨੇ ਸ਼ਿਕਾਰ ਵੀ ਖੇਡਣਾ ਸ਼ੁਰੂ ਕਰ ਦਿੱਤਾ। ਗੁਰੂ ਸਾਹਿਬ ਸਿੱਖ ਧਰਮ ਦਾ ਪ੍ਰਚਾਰ ਕਰਨ ਲਈ ਦੁਆਬੇ ਤੇ ਮਾਲਵੇ ਵੱਲ ਗਏ, ਉੱਥੋਂ ਕਰਤਾਰਪੁਰ ਪਹੁੰਚੇ। ਕਰਤਾਰਪੁਰ ਦੇ ਨੇੜੇ ਪਠਾਣਾਂ ਦਾ ਪਿੰਡ ਵਡਾਮੀਰ ਸੀ। ਉੱਥੋਂ ਦੇ ਬਹੁਤ ਸਾਰੇ ਨੌਜਵਾਨ ਗੁਰੂ ਜੀ ਕੋਲ ਭਰਤੀ ਹੋ ਗਏ। ਉਨ੍ਹਾਂ ਵਿੱਚੋਂ ਇਕ ਪੈਂਦੇ ਖਾਂ ਸੀ ਜੋ ਗੁਰੂ ਜੀ ਦੀ ਖ਼ਾਸ ਕਿਰਪਾ ਦਾ ਪਾਤਰ ਬਣਿਆ।

੧੬੧੫ ਈ. ਵਿਚ ਆਪ ਜੀ ਸ੍ਰੀ ਅੰਮ੍ਰਿਤਸਰ ਵਾਪਸ ਆਏ। ੧੬੧੬ ਈ. ਵਿਚ ਗਿਲਟੀ ਤਾਪ ਨੇ ਜ਼ੋਰ ਪਕੜ ਲਿਆ। ਪੰਜਾਬ, ਸਰਹੰਦ, ਦਿੱਲੀ ਤੇ ਆਗਰੇ ਤਕ ਬਹੁਤ ਤਬਾਹੀ ਹੋਈ। ਕਸ਼ਮੀਰ ਵਿਚ ੧੬੧੬ ਤੋਂ ੧੬੨੪ ਈ. ਤਕ ਅੱਠ ਸਾਲ ਇਸ ਗਿਲਟੀ ਤਾਪ ਦਾ ਪ੍ਰਕੋਪ ਰਿਹਾ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ੧੬੧੬ ਈ. ਵਿਚ ਕਸ਼ਮੀਰ ਗਏ ਤੇ ਦਸਵੰਧ ਦੀ ਪੂੰਜੀ ਨਾਲ ਗ਼ਰੀਬਾਂ ਦੀ ਮਦਦ ਸ਼ੁਰੂ ਕਰ ਦਿੱਤੀ। ਗੁਰੂ ਜੀ ਦੀ ਨਿਸ਼ਕਾਮ ਸੇਵਾ ਦਾ ਅਸਰ ਇਹ ਹੋਇਆ ਕਿ ਅਨੇਕਾਂ ਹਿੰਦੂ ਅਤੇ ਮੁਸਲਮਾਨ ਗੁਰੂ ਜੀ ਦੇ ਸਿੱਖ ਬਣ ਗਏ। ਸਿੱਖ-ਇਤਿਹਾਸ ਵਿਚ ਮੁਸਲਮਾਨ ਤੋਂ ਸਿੱਖ ਬਣੇ ਭਾਈ ਕੱਟੂ ਦਾ ਨਾਮ ਬੜੇ ਆਦਰ ਅਤੇ ਪਿਆਰ ਨਾਲ ਲਿਆ ਜਾਂਦਾ ਹੈ। ਕਸ਼ਮੀਰ ਜਾਂਦੇ ਸਮੇਂ ਗੁਰੂ ਜੀ ਨੇ ਸਿਆਲਕੋਟ ਦੇ ਨੇੜ੍ਹੇ ਪਿੰਡ ਚ ਪਰਨਾਲਾ ਦੀ ਜਲਹੀਣ ਧਰਤੀ 'ਤੇ 'ਗੁਰੂਸਰ' ਨਾਮ ਦਾ ਸਰੋਵਰ ਤਿਆਰ ਕਰਵਾਇਆ ਸੀ। ਸ੍ਰੀਨਗਰ ਤੋਂ ਵਾਪਸ ਆਉਣ ਵੇਲੇ ਆਪ ਬਾਰਾਮੂਲ੍ਹਾ ਦੇ ਰਸਤੇ ਗੁਜਰਾਤ, ਵਜੀਰਾਬਾਦ, ਹਾਫ਼ਿਜ਼ਾਬਾਦ ਹੁੰਦੇ ਹੋਏ ਨਨਕਾਣਾ ਸਾਹਿਬ ਆਏ। ਗਿਲਟੀ ਤਾਪ ਦੇ ਪ੍ਰਕੋਪ ਨਾਲ ਲਾਹੌਰ ਵਿਚ ਵੀ ਬਹੁਤ ਤਬਾਹੀ ਮੱਚੀ। ਗੁਰੂ ਜੀ ਨਨਕਾਣਾ ਸਾਹਿਬ ਤੋਂ ਲਾਹੌਰ ਪਹੁੰਚੇ। ਦੁਖੀਆਂ ਦਾ ਦਰਦ ਵੰਡਾਉਂਦੇ ਰਹੇ, ਸੇਵਾ ਕਰਦੇ ਰਹੇ ਤੇ ੧੬੧੮ ਈ. ਵਿਚ ਸ੍ਰੀ ਅੰਮ੍ਰਿਤਸਰ ਵਾਪਸ ਆਏ। ਸ੍ਰੀ ਅੰਮ੍ਰਿਤਸਰ ਵਿਚ ਗੁਰੂ ਜੀ ਦੇ ਦਰਸ਼ਨਾਂ ਲਈ ਆਉਣ ਵਾਲੀ ਸੰਗਤ ਦੀ ਗਿਣਤੀ ਵੱਧਦੀ ਵੇਖ ਕੇ 'ਬਿਬੇਕਸਰ' ਤਿਆਰ ਕਰਵਾਇਆ। ਗਿਲਟੀ-ਤਾਪ ਤੋਂ ਹੋਣ ਵਾਲੀ ਤਬਾਹੀ ਬਾਰੇ ਸੁਣ ਕੇ ਜਹਾਂਗੀਰ ਵੀ ਕਸ਼ਮੀਰ ਤੇ ਫਿਰ ਲਾਹੌਰ ਵਿਚ ਹਿੰਦੂ, ਮੁਸਲਮਾਨਾਂ ਦੇ ਮੂੰਹੋਂ ਗੁਰੂ ਜੀ ਦੀ ਸਿਫਤ-ਸਾਲਾਹ ਸੁਣ ਕੇ ਚਿੰਤਿਤ

ਹੋ ਗਿਆ। ਗੁਰੂ ਜੀ ਦਾ ਹਰਮਨ-ਪਿਆਰਾ ਹੋਣਾ ਉਸ ਕੋਲੋਂ ਸਹਾਰਿਆ ਨਾ ਗਿਆ। ਆਗਰਾ ਪਹੁੰਚ ਕੇ ਜਹਾਂਗੀਰ ਨੇ ਹੁਕਮ ਜਾਰੀ ਕਰ ਦਿੱਤਾ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਗਵਾਲੀਅਰ ਦੇ ਕਿਲ੍ਹੇ ਵਿਚ ਨਜ਼ਰਬੰਦ ਕਰ ਦਿੱਤਾ ਜਾਵੇ। ਗਵਾਲੀਅਰ ਦੇ ਕਿਲ੍ਹੇ ਵਿਚ ਨਜ਼ਰਬੰਦ ਹੋਣ ਦੇ ਬਾਅਦ ਗੁਰੂ ਜੀ ਨੇ ਤਿੰਨ ਦਿਨ ਭੋਜਨ ਨਹੀਂ ਕੀਤਾ, ਕਿਉਂਕਿ ਉਹ ਭੋਜਨ ਜ਼ੁਲਮ ਨਾਲ ਇਕੱਠੇ ਕੀਤੇ ਧਨ ਨਾਲ ਤਿਆਰ ਕੀਤਾ ਗਿਆ ਸੀ। ਅੰਤ ਵਿਚ ਗੁਰਸਿੱਖਾਂ ਦੁਆਰਾ ਮਿਹਨਤ ਕਰ ਕੇ ਲਿਆਂਦੇ ਗਏ ਧਨ ਨਾਲ ਤਿਆਰ ਕੀਤੇ ਗਏ ਭੋਜਨ ਨੂੰ ਹੀ ਸਵੀਕਾਰ ਕੀਤਾ ਗਿਆ। ਭਾਈ ਸੰਤੋਖ ਸਿੰਘ ਜੀ ਲਿਖਦੇ ਹਨ :

*ਸ੍ਰੀ ਮੁਖ ਤੇ ਫੁਰਮਾਵਨਿ ਕੀਨਿ।*
*ਇਹ ਭੋਜਨ ਖਾਹਿ ਕਬੀ ਨ।*
*ਵਹਰਿ ਜਾਇ ਮਿਹਨਤ ਕਰਿ ਲਯਾਵਹੁ।*
*ਰਸਦ ਖ੍ਰੀਦਹੁ ਬਿਪਨੀ ਜਾਵਹੁ।*
*ਤਿਸ ਤੇ ਤਯਾਰ ਅਹਾਰ ਕਰੀ ਜਹਿ।*
*ਹਿਤ ਭੋਜਨ ਦੇ ਸੋ ਹਮ ਦੀਜਹਿ।*
*ਨਾਂਹਿ ਤੇ ਰਹਿ ਹੈ ਪੌਨ ਅਹਾਰੀ।*
*ਜਬਿ ਲਗਿ ਬਾਸਹਿ ਦੁਰਗ ਮਝਾਰੀ ॥* *(ਸ੍ਰੀ ਗੁਰੂ ਸੂਰਜ ਪ੍ਰਤਾਪ ਗ੍ਰੰਥ)*

ਅਤੇ

*ਸ੍ਰੀ ਮੁਖ ਕਹਾ ਕਿਰਤ ਕਰ ਲਿਆਵੋ।*
*ਸੋ ਭੋਜਨ ਹਮ ਕੋ ਕਰਵਾਵੋ।* *(ਗੁਰ ਬਿਲਾਸ ਪਾ. ਛੇਵੀਂ)*

ਗਵਾਲੀਅਰ ਦੇ ਕਿਲ੍ਹੇ ਵਿਚ ੫੨ ਰਾਜੇ ਪਹਿਲਾਂ ਹੀ ਨਜ਼ਰਬੰਦ ਸਨ। ਗੁਰੂ ਜੀ ਉਨ੍ਹਾਂ ਨਿਰਾਸ਼ ਰਾਜਿਆਂ ਨੂੰ ਹੌਸਲਾ ਰੱਖਣ ਲਈ ਪ੍ਰੇਰਦੇ ਰਹਿੰਦੇ। ਗੁਰੂ ਪਾਤਸ਼ਾਹ ਦੀ ਰਹਿਣੀ-ਬਹਿਣੀ, ਕਥਨੀ ਅਤੇ ਕਰਨੀ ਦਾ ਐਸਾ ਪ੍ਰਭਾਵ ਪਿਆ ਕਿ ਉਨ੍ਹਾਂ ਨੇ ਵੀ ਸੰਗਤ ਵਿਚ ਜੁੜਨਾ ਸ਼ੁਰੂ ਕਰ ਦਿੱਤਾ। ਉਨ੍ਹਾਂ ਬੰਦੀ ਰਾਜਿਆਂ ਦੀ ਪੀੜ ਨੂੰ ਗੁਰੂ ਜੀ ਨੇ ਪੂਰੀ ਤਰ੍ਹਾਂ ਮਹਿਸੂਸ ਕੀਤਾ। ਇਸ ਲਈ ਜਦੋਂ ਵਜੀਰ ਖਾਂ ਗੁਰੂ ਜੀ ਦੀ ਰਿਹਾਈ ਦਾ ਹੁਕਮ ਲੈ ਕੇ ਗਵਾਲੀਅਰ ਪਹੁੰਚਿਆ ਤਾਂ ਗੁਰੂ ਜੀ ਨੇ ਉਨ੍ਹਾਂ ਰਾਜਿਆਂ ਦੀ ਰਿਹਾਈ ਤੋਂ ਬਿਨਾ ਆਪ ਕਿਲ੍ਹੇ ਤੋਂ ਬਾਹਰ ਜਾਣਾ ਸਵੀਕਾਰ ਨਹੀਂ ਕੀਤਾ। ਭਾਈ ਸੰਤੋਖ ਸਿੰਘ ਲਿਖਦੇ ਹਨ :

*ਸ੍ਰੀ ਹਰਿ ਗੋਵਿੰਦ ਸੁਨਤਿ ਬਖਾਨਾ। ਅਟਕ ਪਰੀ ਇਕ ਕਠਨ ਮਹਾਨਾ।*
*ਜਬਿ ਹਮ ਪ੍ਰਵਿਸ਼ੇ ਦੁਰਗ ਮਝਾਰੀ। ਭਯੋ ਕੈਦੀਅਨਿ ਕੋ ਸੁਖ ਭਾਰੀ।*
*ਖਾਨ ਪਾਨ ਤੇ ਭਏ ਸੁਖਾਰੇ। ਛੁਟਨਿ ਭਰੋਸਾ ਮਨ ਮਹਿ ਧਾਰੇ।*
*ਅਬਿ ਸੁਨਿ ਲੀਨੇ ਸ਼ਾਹ ਹਕਾਰੇ। ਪਰੇ ਸਰਨਿ ਬਹੁ ਬਿਨੈ ਉਚਾਰੇ।*
*ਰਾਵਹਿ ਬਿਨਾ ਨ ਹਮ ਗਤਿ ਕਾਈ। ਕੈ ਮਾਰਹੁ ਕੈ ਦੇਹੁ ਜਿਵਾਈ।*
*ਹਮਰੇ ਸਦਾ ਪ੍ਰਤੱਗਯਾ ਇਹੀ। ਸਰਨਿ ਪਰੇ ਕਉ ਤਯਾਗਤਿ ਨਹੀ।*

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ)*

ਜਹਾਂਗੀਰ ਦੇ ਇਹ ਕਹਿਣ 'ਤੇ ਕਿ ਜਿਹੜੇ ਗੁਰੂ ਜੀ ਦਾ ਪੱਲਾ ਫੜ ਕੇ ਆ ਸਕਦੇ ਹਨ, ਰਿਹਾਅ ਕਰ ਦਿੱਤੇ ਜਾਣਗੇ; ਗੁਰੂ ਜੀ ਨੇ ਬਵਿੰਜਾ ਕਲੀਆਂ ਵਾਲਾ ਚੋਲਾ ਸਿਲਵਾਇਆ, ਜਿਸ ਦੀ ਇੱਕ-ਇੱਕ ਕਲੀ ਫੜ ਕੇ ਸਾਰੇ ਰਾਜੇ ਬਾਹਰ ਆ ਗਏ। ਆਪ ਜੀ ਨੂੰ ਉਸ ਸਮੇਂ ਤੋਂ 'ਬੰਦੀ ਛੋੜ ਦਾਤਾ' ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ। ਦੂਜਿਆਂ ਦੇ ਭਲੇ ਦੀ ਇਹ ਭਾਵਨਾ ਜੇਕਰ ਸਾਡੇ ਅੰਦਰ ਆ ਜਾਏ ਤਾਂ ਸਮਾਜਿਕ ਬੁਰਾਈਆਂ ਨੂੰ ਬਹੁਤ ਹੱਦ ਤਕ ਦੂਰ ਕੀਤਾ ਜਾ ਸਕਦਾ ਹੈ। ਸ੍ਰੀ ਅੰਮ੍ਰਿਤਸਰ ਪਹੁੰਚਣ 'ਤੇ ਸਿੱਖ ਧਰਮ ਵਿਚ 'ਬੰਦੀ ਛੋੜ ਦਿਵਸ' ਦੀ ਸ਼ੁਰੂਆਤ ਹੋਈ।

ਸ੍ਰੀ ਅੰਮ੍ਰਿਤਸਰ ਥੋੜਾ ਸਮਾਂ ਠਹਿਰ ਕੇ ਆਪ ਜੀ ਲਾਹੌਰ ਚਲੇ ਗਏ। ਲਾਹੌਰ ਵਿਚ ਗੁਰਮਤਿ ਦੇ ਪ੍ਰਚਾਰ ਦੌਰਾਨ ਮੁਸਲਮਾਨ ਵੀ ਸਤਿਸੰਗ ਵਿਚ ਆਉਣ ਲੱਗ ਪਏ। ਲਾਹੌਰ ਦੇ ਸ਼ਾਹੀ ਕਾਜ਼ੀ ਦੀ ਲੜਕੀ ਬੀਬੀ ਕੌਲਾਂ ਸਾਈਂ ਮੀਆਂ ਮੀਰ ਜੀ ਕੋਲੋਂ ਗੁਰੂ ਸਾਹਿਬਾਨ ਦੀ ਬਾਣੀ ਸੁਣਿਆ ਕਰਦੀ ਸੀ। ਥੋੜਾ ਸਮਾਂ ਬਾਅਦ ਉਸ ਨੇ ਆਪ ਹੀ ਗੁਰਬਾਣੀ ਪੜ੍ਹਨੀ ਸ਼ੁਰੂ ਕਰ ਦਿੱਤੀ। ਕਾਜ਼ੀ ਇਹ ਵੇਖ-ਸੁਣ ਕੇ ਬੜਾ ਕ੍ਰੋਧਿਤ ਹੋਇਆ ਅਤੇ ਉਸ ਨੂੰ ਮਰਵਾਉਣ ਦਾ ਫ਼ੈਸਲਾ ਕਰ ਲਿਆ। ਬੀਬੀ ਕੌਲਾਂ ਨੇ ਸਾਈਂ ਮੀਆਂ ਮੀਰ ਜੀ ਦਾ ਸਹਾਰਾ ਲਿਆ। ਸਾਈਂ ਮੀਆਂ ਮੀਰ ਜੀ ਨੇ ਬੀਬੀ ਕੌਲਾਂ ਨੂੰ ਸ੍ਰੀ ਅੰਮ੍ਰਿਤਸਰ ਪਹੁੰਚਾ ਦਿੱਤਾ ਜਿੱਥੇ ਗੁਰੂ ਜੀ ਨੇ ਉਸ ਦੇ ਰਹਿਣ ਦਾ ਪ੍ਰਬੰਧ ਕਰਵਾ ਦਿੱਤਾ।

ਸੰਨ ੧੬੨੭ ਵਿਚ ਜਹਾਂਗੀਰ ਦੀ ਮੌਤ ਤੋਂ ਬਾਅਦ ਉਸ ਦਾ ਪੁੱਤਰ ਸ਼ਾਹਜਹਾਨ ਤਖ਼ਤ 'ਤੇ ਬੈਠਾ। ਗੁਰੂ ਸਾਹਿਬ ਦੇ ਸਿੱਖ ਸ਼ਸਤਰਧਾਰੀ ਬਣ ਰਹੇ ਸਨ। ਸ਼ਾਹਜਹਾਨ ਨੂੰ ਇਹ ਚੰਗਾ ਨਹੀਂ ਲੱਗਿਆ। ਉਸ ਨੇ ਚਾਰ ਵਾਰ ਗੁਰੂ ਜੀ 'ਤੇ ਫੌਜੀ ਹਮਲਾ ਕਰਵਾਇਆ। ਪਹਿਲੀ ਵਾਰ ਸੰਨ ੧੬੨੮ ਵਿਚ ਗੁਰੂ ਸਾਹਿਬ ਦੀ ਸਪੁੱਤਰੀ ਬੀਬੀ ਵੀਰੋ ਜੀ ਦੇ ਵਿਆਹ ਦੇ ਮੌਕੇ 'ਤੇ ਜਦੋਂ ਸ਼ਿਕਾਰ ਖੇਡਦੇ ਹੋਏ ਗੁਰੂ ਜੀ ਸਿੱਖਾਂ ਨਾਲ ਪਿੰਡ ਕੁਹਾਲੇ ਪਹੁੰਚੇ ਤਾਂ ਉੱਥੇ ਲਾਹੌਰ ਦੇ ਸੂਬੇਦਾਰ ਨਾਲ ਮੇਲ ਹੋਇਆ। ਲਾਹੌਰ ਦਾ ਸੂਬੇਦਾਰ ਸਿੱਖਾਂ ਦਾ ਸ਼ਿਕਾਰ ਖੇਡਣਾ ਸਹਾਰ ਨਾ ਸਕਿਆ। ਇਕ ਬਾਜ਼ ਨੂੰ ਲੈ ਕੇ ਤੁਰਕ ਸਿਪਾਹੀ ਅਤੇ ਸਿੱਖਾਂ ਵਿਚ ਤਕਰਾਰ ਹੋ ਗਈ। ਲਾਹੌਰ ਪਹੁੰਚ ਕੇ ਸੂਬੇਦਾਰ ਨੇ ਮੁਖਲਿਸ ਖਾਂ ਨੂੰ ਭੇਜ ਕੇ ਸ੍ਰੀ ਅੰਮ੍ਰਿਤਸਰ 'ਤੇ ਫੌਜੀ ਹਮਲਾ ਕਰਵਾ ਦਿੱਤਾ। ਬੀਬੀ ਵੀਰੋ ਜੀ ਦਾ ਵਿਆਹ ਸ੍ਰੀ ਅੰਮ੍ਰਿਤਸਰ ਦੀ ਥਾਂ ਝਬਾਲ ਵਿਚ ਹੋਇਆ। ਲੜਾਈ ਵਿਚ ਮੁਖਲਿਸ ਖਾਂ ਮਾਰਿਆ ਗਿਆ, ਤੁਰਕ ਭੱਜ ਗਏ। ਇਸ ਲੜਾਈ ਵਿਚ ਗੁਰੂ ਜੀ ਨੇ ਲੱਕੜੀ ਦੀ ਤੋਪ ਦੀ ਵਰਤੋਂ ਕੀਤੀ।

ਸੰਨ ੧੬੨੯ ਦੇ ਅਖੀਰ ਵਿਚ ਗੁਰੂ ਸਾਹਿਬ ਸ੍ਰੀ ਅੰਮ੍ਰਿਤਸਰ ਤੋਂ ਕਰਤਾਰਪੁਰ ਆ ਗਏ। ਗੁਰੂ ਜੀ ਪ੍ਰਚਾਰ ਕਰਦੇ ਹੋਏ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਵਸਾਏ ਗਏ ਨਗਰ ਸ੍ਰੀ ਗੁਰੂ ਹਰਿਗੋਬਿੰਦਪੁਰ ਆਏ, ਜਿਹੜਾ ਨਗਰ ਚੰਦੂ ਦੀ ਚਤੁਰਾਈ ਨਾਲ ਰੁਹੇਲੇ ਪਿੰਡ ਦੇ ਰਹਿਣ ਵਾਲੇ ਭਗਵਾਨ ਦਾਸ ਨੂੰ ਮਿਲ ਗਿਆ ਸੀ। ਭਗਵਾਨ ਦਾਸ ਸਿੱਖਾਂ ਨੂੰ ਤੰਗ ਕਰਨ ਲੱਗ ਪਿਆ ਤੇ ਉਨ੍ਹਾਂ ਦੇ ਹੱਥੋਂ ਮਾਰਿਆ ਗਿਆ। ਭਗਵਾਨ ਦਾਸ ਦੇ ਪੁੱਤਰ ਰਤਨ ਚੰਦ ਨੇ ਜਲੰਧਰ ਦੇ ਫੌਜਦਾਰ ਨੂੰ ਮਿਲਾ ਕੇ ੧੬੩੦ ਈ. ਵਿਚ ਗੁਰੂ

ਸਾਹਿਬ 'ਤੇ ਫੌਜ ਚੜ੍ਹਵਾ ਦਿੱਤੀ। ਜਲੰਧਰ ਦਾ ਫੌਜਦਾਰ ਮਾਰਿਆ ਗਿਆ ਤੇ ਫੌਜ ਭੱਜ ਗਈ। ਗੁਰੂ ਸਾਹਿਬ ਨੇ ਕੋਈ ਦੇਸ਼ ਨਹੀਂ ਸੀ, ਮੱਲਣਾ ਇਸ ਲਈ ਭੱਜੇ ਤੁਰਕਾਂ ਦਾ ਪਿੱਛਾ ਨਾ ਕੀਤਾ ਗਿਆ।

ਤੁਰਕਾਂ ਨੇ ਤੀਜਾ ਹਮਲਾ ੧੬੩੨ ਈ. ਵਿਚ ਕੀਤਾ। ਕਾਬਲ ਦੇ ਇਕ ਵਪਾਰੀ ਦੁਆਰਾ ਗੁਰੂ ਸਾਹਿਬ ਲਈ ਲਿਆਂਦੇ ਗਏ ਘੋੜਿਆਂ ਨੂੰ ਤੁਰਕ ਸਿਪਾਹੀਆਂ ਨੇ ਜ਼ਬਰਦਸਤੀ ਖੋਹ ਲਿਆ। ਭਾਈ ਬਿਧੀ ਚੰਦ ਨੇ ਘੋੜਿਆਂ ਨੂੰ ਅਜ਼ਾਦ ਕਰਵਾ ਕੇ ਗੁਰੂ ਸਾਹਿਬ ਪਾਸ ਡਰੋਲੀ ਪਹੁੰਚਾ ਦਿੱਤਾ। ਲਾਹੌਰ ਦੇ ਸੂਬੇਦਾਰ ਨੇ ਲਲਾ ਬੇਗ ਅਤੇ ਕਰਮ ਬੇਗ ਦੀ ਕਮਾਨ ਹੇਠ ਸੈਨਾ ਭੇਜੀ। ਇਸ ਲੜਾਈ ਵਿਚ ੧੨੦੦ ਦੇ ਕਰੀਬ ਸਿੱਖ ਮਾਰੇ ਗਏ। ਦੋਨੋਂ ਤੁਰਕ ਸਰਦਾਰ ਵੀ ਮਾਰੇ ਗਏ। ਗੁਰੂ ਸਾਹਿਬ ਨੇ ਯੁੱਧ ਅਸਥਾਨ 'ਤੇ ਗੁਰੂਸਰ ਨਾਂ ਦਾ ਸਰੋਵਰ ਬਣਵਾਇਆ।

ਚੌਥੀ ਲੜਾਈ ਪੈਂਦੇ ਖਾਂ ਦੀ ਬੇਵਫਾਈ ਦੇ ਕਾਰਨ ੧੬੩੪ ਈ. ਵਿਚ ਹੋਈ। ਪੈਂਦੇ ਖਾਂ ਦੇ ਹੰਕਾਰੀ ਹੋ ਜਾਣ ਕਰਕੇ ਗੁਰੂ ਜੀ ਨੇ ਤੀਜੀ ਲੜਾਈ ਵਿਚ ਉਸ ਨੂੰ ਨਹੀਂ ਸੀ ਬੁਲਾਇਆ। ਇਕ ਦਿਨ ਪੈਂਦੇ ਖਾਂ ਦੀਵਾਨ ਵਿਚ ਬੈਠਾ ਸੀ। ਇਕ ਗੁਰਸਿੱਖ ਵਧੀਆ ਘੋੜੇ, ਫੌਜੀ ਵਰਦੀ ਤੇ ਇਕ ਬਾਜ਼ ਭੇਟਾ ਵਿਚ ਲੈ ਕੇ ਆਇਆ। ਗੁਰੂ ਜੀ ਨੇ ਘੋੜਾ ਅਤੇ ਫੌਜੀ ਵਰਦੀ ਪੈਂਦੇ ਖਾਂ ਨੂੰ ਦੇ ਦਿੱਤੇ ਅਤੇ ਆਦੇਸ਼ ਦਿੱਤਾ ਕਿ ਜਦੋਂ ਵੀ ਦੀਵਾਨ ਵਿਚ ਆਏ, ਵਰਦੀ ਪਾ ਕੇ ਇਸ ਘੋੜੇ 'ਤੇ ਚੜ੍ਹ ਕੇ ਆਇਆ ਕਰੇ। ਬਾਜ਼ ਬਾਬਾ ਗੁਰਦਿੱਤਾ ਜੀ ਨੂੰ ਦੇ ਦਿੱਤਾ। ਥੋੜਾ ਸਮਾਂ ਤਾਂ ਪੈਂਦੇ ਖਾਂ ਇਸ ਹੁਕਮ ਦਾ ਪਾਲਣ ਕਰਦਾ ਰਿਹਾ, ਪਰ ਉਸ ਦੇ ਜਵਾਈ ਨੇ ਉਸ ਕੋਲੋਂ ਘੋੜਾ ਅਤੇ ਵਰਦੀ ਜ਼ਬਰਦਸਤੀ ਲੈ ਲਏ। ਵਰਦੀ ਘੋੜੇ ਤੋਂ ਬਿਨਾ ਪੈਂਦੇ ਖਾਂ ਗੁਰੂ-ਘਰ ਵਿਚ ਹਾਜ਼ਰ ਨਾ ਹੋ ਸਕਿਆ। ਇਕ ਦਿਨ ਉਸ ਦਾ ਜਵਾਈ ਬਾਬਾ ਗੁਰਦਿੱਤਾ ਜੀ ਦਾ ਬਾਜ਼ ਵੀ ਖੋਹ ਲਿਆਇਆ। ਇਹ ਸਭ ਸੁਣ ਕੇ ਗੁਰੂ ਜੀ ਦੇ ਪੈਂਦੇ ਖਾਂ ਨੂੰ ਹਾਜ਼ਰ ਹੋਣ ਲਈ ਸੰਦੇਸ਼ ਭੇਜਿਆ। ਉਹ ਹਾਜ਼ਰ ਤਾਂ ਹੋਇਆ, ਪਰ ਬਾਜ਼ ਬਾਰੇ ਮੁੱਕਰ ਗਿਆ ਤੇ ਖਰੇ ਬੋਲ ਬੋਲਣ ਲੱਗਾ। ਬਦਲਾ ਲੈਣ ਲਈ ਜਲੰਧਰ ਦੇ ਫੌਜਦਾਰ ਪਾਸ ਜਾ ਕੇ ਉਸ ਨੂੰ ਆਪਣੇ ਵੱਲ ਕਰ ਕੇ ਲਾਹੌਰ ਦੇ ਸੂਬੇਦਾਰ ਨੂੰ ਜਿੱਤ ਦਾ ਵਿਸ਼ਵਾਸ ਦਿਵਾ ਕੇ ਯੁੱਧ ਲਈ ਤਿਆਰ ਕਰ ਲਿਆ। ਲਾਹੌਰ ਦੇ ਸੂਬੇਦਾਰ ਨੇ ਲੋਹਗੜ ਵਾਲੀ ਲੜਾਈ ਵਿਚ ਮਾਰੇ ਗਏ ਮੁਖਲਿਸ ਖਾਂ ਦੇ ਭਰਾ ਕਾਲੇ ਖਾਂ ਦੀ ਕਮਾਨ ਹੇਠ ਸੈਨਾ ਭੇਜ ਦਿੱਤੀ। ਤੁਰਕ ਸੈਨਾ ਨੇ ਕਰਤਾਰਪੁਰ ਨੂੰ ਘੇਰਾ ਪਾ ਲਿਆ। ਭਾਈ ਬਿਧੀ ਚੰਦ ਵਰਗੇ ਸੂਰਮਿਆਂ ਦੀ ਅਗਵਾਈ ਵਿਚ ਸਿੱਖ ਯੋਧੇ ਜਾਨ ਦੀ ਬਾਜ਼ੀ ਲਗਾ ਕੇ ਲੜੇ। ਸ੍ਰੀ (ਗੁਰੂ) ਤੇਗ ਬਹਾਦਰ ਸਾਹਿਬ ਵੀ ਇਸ ਲੜਾਈ ਵਿਚ ਸ਼ਾਮਲ ਹੋਏ। ਬੇਵਫ਼ਾਈ ਦਾ ਸਬੂਤ ਦਿੰਦੇ ਹੋਏ ਪੈਂਦੇ ਖਾਂ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਲਲਕਾਰ ਕੇ ਉਨ੍ਹਾਂ 'ਤੇ ਵਾਰ ਕੀਤੇ, ਪਰ ਸਾਰੇ ਖਾਲੀ ਗਏ। ਪੈਂਦੇ ਖਾਂ ਗੁਰੂ ਜੀ ਦੇ ਪਹਿਲੇ ਵਾਰ ਨਾਲ ਹੀ ਜ਼ਖ਼ਮੀ ਹੋ ਕੇ ਘੋੜੇ ਤੋਂ ਡਿੱਗ ਪਿਆ। ਦਇਆ ਦੇ ਸਾਗਰ ਗੁਰੂ ਸਾਹਿਬ ਆਪਣੇ ਖਾਸ ਕਿਰਪਾ-ਪਾਤਰ ਦਾ ਇਹ ਹਾਲ ਵੇਖ ਕੇ ਉਸ ਕੋਲ

ਗਏ ਤੇ ਆਪਣੀ ਢਾਲ ਨਾਲ ਉਸ 'ਤੇ ਛਾਂ ਕਰ ਕੇ ਅਖੀਰਲੇ ਸਮੇਂ ਅਕਾਲ ਪੁਰਖ ਨੂੰ ਯਾਦ ਕਰਨ ਦੀ ਤਾਕੀਦ ਕੀਤੀ। ਕਾਲੇ ਖਾਂ ਵੀ ਗੁਰੂ ਜੀ ਦੇ ਹੱਥੋਂ ਮਾਰਿਆ ਗਿਆ। ਸਾਰੀ ਸੈਨਾ ਭੱਜ ਗਈ। ਚੌਥੀ ਲੜਾਈ ਤੋਂ ਬਾਅਦ ਗੁਰੂ ਜੀ ਨੇ ਕਰੀਬ ੧੦ ਸਾਲ ਤਕ ਕਰਤਾਰਪੁਰ ਸਾਹਿਬ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿਧਾਂਤਾਂ ਦਾ ਪ੍ਰਚਾਰ ਕੀਤਾ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਜੰਗਾਂ ਲੜੀਆਂ, ਪਰ ਅਜ਼ਾਦੀ ਅਤੇ ਸ੍ਵੈਮਾਣ ਦੀ ਰੱਖਿਆ ਕਰਨ ਲਈ ਕਿ ਰਾਜ ਹਥਿਆਉਣ ਲਈ। ਆਪ ਜੀ ਨੇ ਦ੍ਰਿੜ੍ਹ ਕਰਵਾਇਆ ਕਿ 'ਜੰਗ ਸ਼ਕਤੀ' 'ਜਨ ਸ਼ਕਤੀ' ਨੂੰ ਮਜ਼ਬੂਤ ਕਰਨ ਲਈ ਹੋਣੀ ਚਾਹੀਦੀ ਹੈ ਨਾ ਕਿ 'ਜਨ ਸ਼ਕਤੀ' ਨੂੰ ਕਮਜ਼ੋਰ ਕਰਨ ਲਈ ਅਤੇ ਬੇਗੁਨਾਹਾਂ 'ਤੇ ਜ਼ੁਲਮ ਕਰਨ ਲਈ। ਗੁਰੂ ਜੀ ਦਾ ਜੀਵਨ ਇਹ ਦਰਸਾਉਂਦਾ ਹੈ ਕਿ ਜ਼ੁਲਮ ਦਾ ਟਾਕਰਾ ਅਤੇ ਆਤਮਿਕ ਅਗਵਾਈ ਦੋਨੋਂ ਕੰਮ ਨਾਲ-ਨਾਲ ਕੀਤੇ ਜਾ ਸਕਦੇ ਹਨ। ਇਕ ਵਾਰ ਗੁਜਰਾਤ ਦੇ ਪ੍ਰਸਿੱਧ ਫ਼ਕੀਰ ਸ਼ਾਹ ਦੌਲਾ ਨੇ ਗੁਰੂ ਜੀ ਦੇ ਸ਼ਾਹੀ ਰਹਿਣ-ਸਹਿਣ ਨੂੰ ਵੇਖ ਕੇ ਸਵਾਲ ਕੀਤਾ ਕਿ, "ਹਿੰਦੂ ਕੀ ਤੇ ਪੀਰੀ ਕੀ? ਔਰਤ ਕੀ ਤੇ ਫ਼ਕੀਰੀ ਕੀ? ਪੁੱਤਰ ਕੀ ਤੇ ਵੈਰਾਗ ਕੀ? ਦੌਲਤ ਕੀ ਤੇ ਤਿਆਗ ਕੀ?" ਗੁਰੂ ਜੀ ਨੇ ਜੁਆਬ ਦਿੱਤਾ ਕਿ, "ਔਰਤ ਈਮਾਨ ਹੈ, ਪੁੱਤਰ ਨਿਸ਼ਾਨ ਹੈ, ਦੌਲਤ ਗੁਜਰਾਨ ਹੈ ਤੇ ਪੀਰ ਨਾ ਹਿੰਦੂ ਨਾ ਮੁਸਲਮਾਨ ਹੈ।"

ਗੁਰੂ ਜੀ ਲਈ ਗ਼ਰੀਬ-ਅਮੀਰ ਸਾਰੇ ਬਰਾਬਰ ਸਨ। ਜਦੋਂ ਜਹਾਂਗੀਰ ਸ੍ਰੀ ਅੰਮ੍ਰਿਤਸਰ ਆਇਆ, ਉਸ ਨੂੰ ਵੀ ਉਹੀ ਲੰਗਰ ਛਕਾਇਆ ਗਿਆ ਜੋ ਸੰਗਤ ਛਕਦੀ ਸੀ। ਇਹੀ ਨਹੀਂ ਬਲਕਿ ਗ਼ਰੀਬ ਮਾਈ ਭਾਗਭਰੀ ਦੇ ਹੱਥਾਂ ਦਾ ਪਿਆਰ ਅਤੇ ਸ਼ਰਧਾ ਨਾਲ ਬਣਾਇਆ ਗਿਆ ਖੱਦਰ ਦਾ ਕੁਰਤਾ ਸਵੀਕਾਰ ਕਰਨਾ, ਡਰੋਲੀ ਦੇ ਇਕ ਪਿੰਡ ਵਿਚ ਰਹਿੰਦੇ ਗ਼ਰੀਬ ਸਿੱਖ ਭਾਈ ਸਾਧੂ ਅਤੇ ਉਸ ਦੇ ਪੁੱਤਰ ਭਾਈ ਰੂਪਾ ਕੋਲ ਠੰਡਾ ਪਾਣੀ ਪੀਣ ਲਈ ਕੜਕਦੀ ਧੁੱਪ ਵਿਚ ਪਹੁੰਚਣਾ, ਭਾਈ ਕੱਟੂ ਸ਼ਾਹ ਦੀ ਮੰਗ 'ਤੇ ਸ਼ਹਿਦ ਨਾ ਦੇਣ 'ਤੇ ਆਪ ਸ਼ਹਿਦ ਸਵੀਕਾਰ ਨਾ ਕਰਨਾ ਆਦਿਕ ਦ੍ਰਿਸ਼ਟਾਂਤ ਸਿੱਖਾਂ ਨਾਲ ਗੁਰੂ ਸਾਹਿਬ ਦੇ ਪਿਆਰ ਦੇ ਲਖਾਇਕ ਹਨ। ਭਾਈ ਗੁਰਦਾਸ ਜੀ ਨੇ ਕਿਤਨੀ ਸੁੰਦਰ ਉਪਮਾ ਕੀਤੀ ਹੈ ਕਿ ਲੱਖਾਂ ਬਾਵਨ ਚੰਦਨ ਗੁਰੂ ਜੀ ਦੇ ਚਰਨ-ਕੰਵਲਾਂ ਦੇ ਚਰਣੋਦਕ ਤੋਂ ਹੋਏ ਹਨ :

*ਲਖ ਗੜਾੜਿ ਕੜਾਹ ਵਿਚਿ ਤ੍ਰਿਸਨਾ ਦਝਹਿ ਸੀਖ ਪਰੋਆ।*
*ਬਾਵਨ ਚੰਦਨ ਬੂੰਦ ਇਕੁ ਠੰਢੇ ਤਤੇ ਹੋਇ ਖਲੋਆ।*
*ਬਾਵਨ ਚੰਦਨ ਲਖ ਲਖ ਚਰਣ ਕਵਲ ਚਰਣੋਦਕੁ ਹੋਆ।*
*ਪਾਰਬ੍ਰਹਮੁ ਪੂਰਨ ਬ੍ਰਹਮੁ ਆਦਿ ਪੁਰਖੁ ਆਦੇਸੁ ਅਲੋਆ।*
*ਹਰਿਗੋਵਿੰਦ ਗੁਰ ਛਤ੍ਰੁ ਚੰਦੋਆ ॥* *(ਵਾਰ ੩੯:੪)*

ਅੱਜ ਸਮਾਜ ਵਿਚ ਫ਼ੈਲੇ ਦੁਰਾਚਾਰ, ਵੈਰ-ਵਿਰੋਧ, ਈਰਖਾ ਦੀ ਜਗ੍ਹਾ ਸਦਾਚਾਰ, ਭਰਾਤਰੀ ਭਾਵ ਅਤੇ ਪਿਆਰ ਜਾਗ ਸਕਦਾ ਹੈ। ਸਿਰਫ ਲੋੜ ਹੈ ਗੁਰੂ ਜੀ ਦੀ ਜੀਵਨ ਲੋਅ ਦੇ ਪ੍ਰਕਾਸ਼ ਵਿਚ ਆਪਣੇ ਆਪ ਨੂੰ ਵੇਖਣ, ਪੜਤਾਲਣ ਅਤੇ ਪਹਿਚਾਨਣ ਦੀ। ■

# ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਖ਼ਸੀਅਤ

*-ਪ੍ਰੋ. ਬਲਵੰਤ ਸਿੰਘ**

ਸਿੱਖ-ਸ੍ਰੋਤਾਂ ਦੀ ਗਵਾਹੀ ਅਨੁਸਾਰ ਬਾਬਾ ਬੰਦਾ ਸਿੰਘ ਬਹਾਦਰ ਦਾ ਜਨਮ ਜੰਮੂ ਦੇ ਨਜ਼ਦੀਕ ਰਾਜੌਰੀ ਵਿਚ ਹੋਇਆ ਸੀ। ਉਹ ਜਾਤੀ ਦਾ ਰਾਜਪੂਤ ਤੇ ਪੇਸ਼ੇ ਵਜੋਂ ਕਿਸਾਨ ਸੀ। ਫ਼ਾਰਸੀ ਦੀਆਂ ਲਿਖਤਾਂ ਵਿਚ ਵੀ ਉਸ ਦੇ ਜੰਮੂ ਨਾਲ ਸੰਬੰਧਾਂ ਦੀ ਕੰਨਸੋਅ ਮਿਲਦੀ ਹੈ। ਸਿੱਖ-ਪਰੰਪਰਾ ਅਨੁਸਾਰ ਖਾਲਸਾ ਪੰਥ ਵਿਚ ਪ੍ਰਵੇਸ਼ ਤੋਂ ਪਹਿਲੇ ਉਹ ਹਿੰਦੂਆਂ ਦੀ ਬੈਰਾਗੀ ਸੰਪਰਦਾ ਨਾਲ ਸੰਬੰਧਿਤ ਸੀ। ਉਸ ਦੇ ਬੈਰਾਗੀ ਜਮਾਤ ਨਾਲ ਜੁੜੇ ਹੋਣ ਦਾ ਜ਼ਿਕਰ ਅਠਾਰ੍ਹਵੀਂ ਸਦੀ ਦੇ ਯੂਰਪੀਨ ਇਤਿਹਾਸਕਾਰਾਂ ਨੇ ਵੀ ਕੀਤਾ ਹੈ। ਸਿੱਖ-ਸ੍ਰੋਤਾਂ ਵਿਚ ਮਾਧੋਦਾਸ ਉਰਫ ਲਛਮਣ ਦੇਵ ਦੀ ਸ਼ਖ਼ਸੀਅਤ ਦਾ ਜੋ ਬਿੰਬ ਚਿਤਰਿਆ ਗਿਆ ਹੈ, ਉਸ ਅਨੁਸਾਰ ਉਹ ਹਠ-ਯੋਗ ਵਿਚ ਪਰਿਪੱਕ ਸਿੱਧ-ਜੋਗੀ ਸੀ, ਜਿਸ ਨੂੰ ਰਿਧੀਆਂ-ਸਿਧੀਆਂ ਤੇ ਜੰਤਰ-ਮੰਤਰ ਵਿਚ ਮੁਹਾਰਤ ਤੋਂ ਇਲਾਵਾ ਗ਼ੈਬੀ ਸ਼ਕਤੀਆਂ ਉੱਪਰ ਅਖ਼ਤਿਆਰ ਵੀ ਹਾਸਲ ਸੀ। ਫ਼ਾਰਸੀ ਦੇ ਬਹੁਤ ਸਾਰੇ ਇਤਿਹਾਸਕਾਰਾਂ ਨੇ ਉਸ ਨੂੰ ਜਾਦੂਗਰ ਜਾਂ ਬਹਿਰੂਪੀਆ ਕਿਹਾ ਹੈ ਜੋ ਆਪਣੀ ਇੱਛਾ ਅਨੁਸਾਰ ਸ਼ਕਲ ਬਦਲ ਸਕਦਾ ਸੀ। ਉਸ ਦੀ ਸ਼ਖ਼ਸੀਅਤ ਸੰਬੰਧੀ ਉਪਰੋਕਤ ਕਿਸਮ ਦੇ ਭੁਲੇਖੇ ਤੇ ਗ਼ਲਤ-ਫਹਿਮੀਆਂ ਸਿੱਖ ਤੇ ਮੁਗ਼ਲ ਇਤਿਹਾਸਕਾਰਾਂ ਦੀਆਂ ਲਿਖਤਾਂ ਵਿਚ ਆਮ ਮਿਲਦੀਆਂ ਹਨ।

ਨਿਰਸੰਦੇਹ ਬਾਬਾ ਬੰਦਾ ਸਿੰਘ ਬਹਾਦਰ ਇਕ ਐਸੀ ਸਿੱਖ ਸ਼ਖ਼ਸੀਅਤ ਸਨ, ਜਿਸ ਨੂੰ ਹੋਰਨਾਂ ਸਮਕਾਲੀ ਸਿੱਖਾਂ ਦੀ ਨਿਸਬਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸੰਗਤ ਮਾਣਨ ਦਾ ਬੜਾ ਥੋੜ੍ਹਾ ਸਮਾਂ ਮਿਲਿਆ ਸੀ। ਖਾਲਸਾ ਪੰਥ ਵਿਚ ਸ਼ਾਮਲ ਹੋ ਕੇ ਉਸ ਨੇ ਐਸੇ ਕਾਰਨਾਮਿਆਂ ਨੂੰ ਸਰੰਜਾਮ ਦਿੱਤਾ, ਜਿਨ੍ਹਾਂ ਦੀ ਮਿਸਾਲ ਇਤਿਹਾਸ ਵਿਚ ਹੋਰ ਕਿਧਰੇ ਨਹੀਂ ਮਿਲਦੀ। ਉਸ ਨੇ ਸਿੱਖਾਂ ਨੂੰ ਜਿਸ ਤਰ੍ਹਾਂ ਮੁਗ਼ਲਾਂ ਵਿਰੁੱਧ ਧਰਮ-ਜੁੱਧ ਲਈ ਸੰਗਠਿਤ ਕੀਤਾ, ਸੈਨਿਕ ਮੁਹਿੰਮਾਂ ਵਿਚ ਜਿਸ ਤਰ੍ਹਾਂ ਅੱਗੇ ਹੋ ਕੇ ਅਗਵਾਈ ਕੀਤੀ ਅਤੇ ਪਹਿਲੇ ਸਿੱਖ-ਰਾਜ ਦੀ ਸਥਾਪਨਾ ਕਰ ਕੇ ਪੰਜਾਬ ਦੇ ਇਤਿਹਾਸ ਵਿਚ ਧਾਰਮਿਕ, ਸਮਾਜਿਕ ਤੇ ਰਾਜਨੀਤਿਕ ਖੇਤਰ ਵਿਚ ਇਨਕਲਾਬ ਦਾ ਜੋ ਬਾਨ੍ਹਣੂੰ ਬੰਨ੍ਹਿਆ ਅਤੇ ਅੰਤ ਦਿੱਲੀ ਵਿਚ ਸ਼ਹੀਦੀ ਸਮੇਂ ਜੋ ਸਿੱਦਕ-ਦਿਲੀ ਤੇ ਅਡੋਲਤਾ ਦਾ ਮੁਜ਼ਾਹਿਰਾ ਕੀਤਾ, ਉਸ ਤੋਂ ਸਪਸ਼ਟ ਹੈ ਕਿ ਉਹ ਬਹੁਤ ਹੀ ਪ੍ਰਤਿਭਾਸ਼ਾਲੀ ਤੇ ਬਹੁਪੱਖੀ ਸ਼ਖ਼ਸੀਅਤ ਦੇ ਮਾਲਕ ਸਨ। ਪਰ ਬਦਕਿਸਮਤੀ ਐਸੀ ਹੈ ਕਿ ਕੁਝ-ਕੁ ਸਿੱਖ ਸ੍ਰੋਤਾਂ ਵਿਚ ਬਾਬਾ ਬੰਦਾ ਸਿੰਘ ਬਹਾਦਰ ਬਾਰੇ ਅਜਿਹੀਆਂ ਗ਼ਲਤ-ਫਹਿਮੀਆਂ ਤੇ ਭਰਾਂਤੀਆਂ ਪ੍ਰਗਟਾਈਆਂ ਗਈਆਂ ਹਨ, ਜਿਨ੍ਹਾਂ ਨੇ ਉਸ ਦਾ ਇਕ ਸਿੱਖ ਦੇ ਤੌਰ 'ਤੇ ਅਕਸ ਹੀ ਵਿਗਾੜ ਦਿੱਤਾ ਹੈ। ਦੂਜੇ ਪਾਸੇ ਫ਼ਾਰਸੀ ਦੇ

**ਸਾਬਕਾ ਡਾਇਰੈਕਟਰ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀ:, ਸ੍ਰੀ ਅੰਮ੍ਰਿਤਸਰ। ਮੋ: +੯੧੯੮੫੫੦-੫੭੬੨੪*

ਮੁਸਲਿਮ ਇਤਿਹਾਸਕਾਰ ਤੁਅੱਸਬ ਤੇ ਧਾਰਮਿਕ ਸੰਕੀਰਣਤਾ ਦੇ ਕਾਰਨ ਨਿਰਪੱਖ ਦ੍ਰਿਸ਼ਟੀਕੋਣ ਧਾਰਨ ਨਹੀਂ ਕਰ ਸਕੇ ਜਿਸ ਕਰ ਕੇ ਉਨ੍ਹਾਂ ਨੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਇਸਲਾਮ ਤੇ ਮੁਸਲਮਾਨਾਂ ਦਾ ਕੱਟੜ ਦੁਸ਼ਮਣ ਗਰਦਾਨਦਿਆਂ ਉਸ ਉੱਪਰ ਕਤਲ-ਓ-ਗਾਰਤ ਤੇ ਲੁੱਟ-ਮਾਰ ਦੇ ਗੰਭੀਰ ਦੋਸ਼ਾਰੋਪਣ ਕੀਤੇ ਹਨ। ਆਓ, ਹੁਣ ਅਸੀਂ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਖ਼ਸੀਅਤ ਦੇ ਬਹੁ-ਆਯਾਮੀ ਰੰਗਾਂ ਨੂੰ ਸਮਕਾਲੀ ਤੇ ਮੁੱਢਲੇ ਲਿਖਾਰੀਆਂ ਦੀਆਂ ਲਿਖਤਾਂ ਦੇ ਆਧਾਰ ਉੱਤੇ ਨਿਰੀਖਣ ਦਾ ਯਤਨ ਕਰਦੇ ਹਾਂ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਮਿਲਾਪ ਤੋਂ ਪਹਿਲੇ ਮਾਧੋਦਾਸ ਦੀ ਇਕ ਸਿੱਧਜੋਗੀ ਦੇ ਵਜੋਂ ਪ੍ਰਸਿੱਧੀ ਦੂਰ-ਦੂਰ ਦੇ ਸਾਧੂਆਂ-ਸੰਨਿਆਸੀਆਂ ਵਿਚ ਫੈਲ਼ ਚੁੱਕੀ ਸੀ। ਗੋਦਾਵਰੀ ਕਿਨਾਰੇ ਬਣਾਏ ਮੱਠ ਵਿਚ ਉਸ ਨੇ ਅੱਛਾ-ਖਾਸਾ ਠਾਠਾ-ਬਾਗਾ ਕਾਇਮ ਕਰ ਲਿਆ ਸੀ। ਮੱਠ ਵਿਚ ਪਧਾਰਨ ਵਾਲੇ ਸਾਧੂਆਂ ਨਾਲ ਉਸ ਦੇ ਅਯੋਗ ਵਿਹਾਰ ਦੇ ਚਰਚੇ ਵੀ ਆਮ ਸਨ। ਪਰ ੩ ਸਤੰਬਰ, ੧੭੦੮ ਈ. ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਾਰਸ-ਛੋਹ ਨਾਲ ਉਸ ਦੀ ਸ਼ਖ਼ਸੀਅਤ ਵਿਚ ਐਸਾ ਪਰਿਵਰਤਨ ਆਇਆ, ਜਿਸ ਨੇ ਉਸ ਦਾ ਜੀਵਨ-ਮਨੋਰਥ ਹੀ ਬਦਲ ਦਿੱਤਾ। ਗੁਰੂ ਸਾਹਿਬ ਨੇ ਉਸ ਨੂੰ ਖੰਡੇ ਦੀ ਪਾਹੁਲ ਦੇ ਕੇ ਬੰਦਾ ਸਿੰਘ ਦਾ ਨਾਮ ਦਿੱਤਾ ਤੇ ਜੋਤੀ-ਜੋਤਿ ਸਮਾਉਣ ਤੋਂ ਪਹਿਲੇ ਖਾਲਸੇ ਦਾ ਜਥੇਦਾਰ ਥਾਪ ਕੇ ਮੁਗ਼ਲਾਂ ਵਿਰੁੱਧ ਸੰਘਰਸ਼ ਲਈ ਪੰਜਾਬ ਰਵਾਨਾ ਕਰ ਦਿੱਤਾ। ਇਸ ਤੋਂ ਪਿੱਛੋਂ ਉਸ ਨੇ ਪੰਜਾਬ ਅਤੇ ਸਿੱਖ ਪੰਥ ਦੇ ਇਤਿਹਾਸ ਨੂੰ ਜੋ ਨਵਾਂ ਰੁਖ਼ ਪ੍ਰਦਾਨ ਕੀਤਾ, ਉਹ ਕੋਈ ਗੁੱਝੀ-ਛੁਪੀ ਬਾਤ ਨਹੀਂ ਹੈ। ਭਾਵੇਂ ਬਾਬਾ ਬੰਦਾ ਸਿੰਘ ਬਹਾਦਰ ਦਾ ਇਕ ਸਿੱਖ ਵਜੋਂ ਕਿਰਦਾਰ ਬੇਲਾਗ ਤੇ ਚਿੱਟੇ ਦਿਨ ਦੀ ਤਰ੍ਹਾਂ ਸਪੱਸ਼ਟ ਹੈ ਪਰ ਕੁਝ-ਕੁ ਲਿਖਤਾਂ ਵਿਚ ਉਸ ਦੇ ਸਿੰਘ ਸਜਣ ਤੇ ਖਾਲਸਾ ਰਹਿਤ ਉੱਪਰ ਅਮਲ ਬਾਰੇ ਸ਼ੰਕੇ ਖੜ੍ਹੇ ਕੀਤੇ ਗਏ ਹਨ। ਕੁਝ-ਕੁ ਨੇ ਤਾਂ ਉਸ ਉੱਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਆਦੇਸ਼ਾਂ ਦੀ ਉਲੰਘਣਾ ਕਰਨ ਤੋਂ ਇਲਾਵਾ ਖ਼ੁਦ ਗੁਰਿਆਈ ਧਾਰਨ ਕਰਨ ਦਾ ਦੋਸ਼ ਵੀ ਮੜ੍ਹਿਆ ਹੈ। ਆਰੀਆ ਸਮਾਜੀ ਵਿਚਾਰਧਾਰਾ ਤੋਂ ਪ੍ਰੇਰਿਤ ਲਿਖਾਰੀਆਂ ਨੇ ਉਸ ਨੂੰ ਗੁਰੂ ਦੇ ਸਿੱਖ ਦੀ ਬਜਾਇ ਇਕ ਹਿੰਦੂ ਬੈਰਾਗੀ ਵਜੋਂ ਪੇਸ਼ ਕਰਨ ਦਾ ਸੁਆਦ ਲਿਆ ਹੈ। ਫ਼ਾਰਸੀ ਦੇ ਸਮਕਾਲੀ ਤੇ ਮੁੱਢਲੇ ਸਿੱਖ-ਸ੍ਰੋਤਾਂ ਦੇ ਅਧਿਐਨ ਤੋਂ ਇਹ ਤੱਥ ਭਲੀਭਾਂਤ ਸਪਸ਼ਟ ਹੋ ਜਾਂਦਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਕਰ-ਕਮਲਾਂ ਰਾਹੀਂ ਖਾਲਸਾ ਪੰਥ 'ਚ ਸ਼ਾਮਲ ਹੋਣ ਤੋਂ ਬਾਅਦ ਉਸ ਦਾ ਬੈਰਾਗੀ ਸੰਪਰਦਾ ਨਾਲ ਕੋਈ ਲਾਗਾ-ਦੇਗਾ ਨਹੀਂ ਸੀ ਰਿਹਾ। ਨਿਕਟ ਸਮਕਾਲੀ ਲੇਖਕ, ਭਾਈ ਕੇਸਰ ਸਿੰਘ (ਛਿੱਬਰ) ਨੇ ਮਾਧੋਦਾਸ ਦੀ ਗੁਰੂ ਸਾਹਿਬ ਨਾਲ ਮੁਲਾਕਾਤ ਤੇ ਖੰਡੇ ਦੀ ਪਾਹੁਲ ਲੈ ਕੇ ਸਿੰਘ ਸਜ ਜਾਣ ਦੀ ਘਟਨਾ ਨੂੰ ਬੜੇ ਭਾਵਪੂਰਿਤ ਢੰਗ ਨਾਲ ਬਿਆਨ ਕੀਤਾ ਹੈ:

*ਪਕੜਾ ਹਾਥ ਉਸ ਦਾ ਸਾਹਿਬ ਅਪਨੇ ਪਾਸ ਬੈਠਾਇਆ।*
*ਸੋ ਪਾਸ ਨ ਬੈਠਾ ਤਿਨ ਤਲੇ ਆਸਨ ਲਾਇਆ।*
*ਸਾਹਿਬ ਪਾਸੋਂ ਆਦਮੀ ਕਰ ਦਿੱਤੇ ਦੂਰ।*

*ਦੁਹਾਂ ਗਲਾਂ ਕੀਤੀਆਂ ਆਪਸ ਵਿਚ ਬੈਠ ਕੇ ਮਸਕੂਰ।*
*ਆਖਰ ਉਠ ਕੇ ਸਾਧੂ ਚਰਨੀਂ ਢਠਿਆ।*
*ਉਨ ਆਖਿਆ ਸਾਹਿਬ ਮੈਂ ਬੰਦਾ ਤੇਰਾ।*
*ਤੂੰ ਹੈ ਪੂਰਣ ਸਤਿਗੁਰੂ ਰਾਖ ਰਖੰਦਾ ਮੇਰਾ।*[੧]

ਭਾਈ ਰਤਨ ਸਿੰਘ (ਭੰਗੂ) ਜਿਸ ਨੇ ਆਪਣੇ ਬਜ਼ੁਰਗਾਂ ਦੀ ਸਿਮ੍ਰਤੀ ਵਿਚ ਸੰਭਾਲੇ ਸਿੱਖ ਇਤਿਹਾਸ ਨੂੰ ਕਲਮਬੰਦ ਕੀਤਾ ਹੈ, ਲਿਖਦਾ ਹੈ ਕਿ ਨੰਦੇੜ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮਾਧੋਦਾਸ ਦੇ ਮੱਠ ਵਿਚ ਜਾ ਕੇ ਉਸ ਦੀ ਸਾਧੂ-ਸੰਤਾਂ ਨਾਲ ਮਸਖਰੀ ਕਰਨ ਦੀ ਭੈੜੀ ਆਦਤ ਬਾਰੇ ਪੁੱਛਿਆ ਤਾਂ ਉਹ ਲਾਜਵਾਬ ਹੋ ਗਿਆ। ਅੰਤ ਵਿਚ ਉਸ ਨੇ ਸਮਰਪਿਤ ਹੋ ਕੇ ਬੇਨਤੀ ਕੀਤੀ :

*ਤਬ ਉਨ ਕਹਯੋ ਮੈਂ ਬੰਦਾ ਤੋਰਾ। ਮੈਂ ਤੋਹਿ ਸਿੰਘ ਗੁਰੂ ਤੂੰ ਮੋਰਾ।*[੨]

ਗੁਰੂ ਸਾਹਿਬ ਨੇ ਉਸ ਨੂੰ ਸਿੱਖ ਧਰਮ ਦਾ ਉਪਦੇਸ਼ ਦਿੱਤਾ ਤੇ ਸਿੱਖੀ ਦੇ ਖੰਡੇਧਾਰ ਮਾਰਗ 'ਤੇ ਤਨ, ਮਨ, ਧਨ ਨਾਲ ਸੇਵਾ ਕਰਨ ਦੇ ਆਦਰਸ਼ ਸਮਝਾਏ। ਦਸਮੇਸ਼ ਪਿਤਾ ਜੀ ਨੇ ਮਾਧੋਦਾਸ ਨੂੰ ਜੋ ਸਬਕ ਦਿੱਤਾ, ਉਹ ਉਸ ਨੇ ਸਵੀਕਾਰ ਕਰ ਲਿਆ। ਗੁਰੂ ਸਾਹਿਬ ਨੇ ਉਸ ਦਾ ਨਾਮ ਬੰਦਾ ਸਿੰਘ ਰੱਖ ਦਿੱਤਾ ਤੇ ਉਸ ਨੂੰ ਖਾਲਸਾ ਪੰਥ ਵਿਚ ਸ਼ਾਮਲ ਕਰ ਲਿਆ :

*-ਜੋ ਆਖੀ ਸਤਿਗੁਰ ਉਸੈ ਸੋ ਉਨ ਲੀਨੀ ਮਾਨ।*
*ਧਰਯੋ ਸੁ ਬੰਦਾ ਨਾਮ ਤਿਸ ਤਿਨ ਕਰ ਲੀਯੋ ਪ੍ਰਮਾਨ।*[੩]
*- ਹਮਨੈ ਖਾਲਸੇ ਤੂੰ ਭੀ ਰਲਾਯਾ। ਤੈਂ ਭੀ ਖਾਲਸਯੋ ਵੰਡਾ ਪਾਯਾ।*
*ਪੰਜ ਸਿੰਘ ਲੈ ਕੇ ਤੂੰ ਸਾਥ। ਕਰ ਅਰਦਾਸ ਪੂਰੀ ਹੋਇ ਬਾਤ।*[੪]

ਭਾਈ ਰਤਨ ਸਿੰਘ (ਭੰਗੂ) ਦੀ ਗਵਾਹੀ ਅਨੁਸਾਰ ਬਾਬਾ ਬੰਦਾ ਸਿੰਘ ਦਾ ਜੀਵਨ ਖਾਲਸਾ ਰਹਿਤ ਦੇ ਅਨੁਸਾਰੀ ਸੀ। ਉਹ ਨਿੱਤਨੇਮ ਅਨੁਸਾਰ ਬਾਣੀ ਦਾ ਪਾਠ ਵੀ ਕਰਦਾ ਸੀ, ਖਾਲਸੇ ਦਾ ਦੀਵਾਨ ਵੀ ਲਗਾਉਂਦਾ ਸੀ, ਪੰਥਕ ਕਾਰਜ ਹਿਤ ਪੰਜ ਸਿੰਘਾਂ ਤੋਂ ਅਰਦਾਸ ਵੀ ਕਰਵਾਉਂਦਾ ਸੀ ਅਤੇ ਦੀਵਾਨ ਦੀ ਸਮਾਪਤੀ ਉੱਤੇ ਖਾਲਸਈ ਜੈਕਾਰਾ 'ਵਾਹਿਗੁਰੂ ਜੀ ਕੀ ਫ਼ਤਹ' ਬੁਲਾਇਆ ਜਾਂਦਾ ਸੀ।[੫] ਬਾਬਾ ਬੰਦਾ ਸਿੰਘ ਬਹਾਦਰ ਖ਼ੁਦ ਖਾਲਸਾ ਰਹਿਤ ਦਾ ਧਾਰਨੀ ਹੀ ਨਹੀਂ, ਬਲਕਿ ਸਿੱਖਾਂ ਨੂੰ ਇਸ ਉੱਪਰ ਅਮਲ ਕਰਨ ਲਈ ਪ੍ਰੇਰਦਾ ਵੀ ਰਹਿੰਦਾ ਸੀ। ਉਸ ਦੁਆਰਾ ੧੨ ਦਸੰਬਰ, ੧੭੧੦ ਈ. ਨੂੰ ਜੌਨਪੁਰ ਦੀ ਸੰਗਤ ਨੂੰ ਲਿਖੇ ਹੁਕਮਨਾਮੇ ਵਿਚ ਸਿੱਖਾਂ ਨੂੰ 'ਖਾਲਸੇ ਦੀ ਰਹਤ ਰਹਣਾ' ਦੀ ਬਾਰ-ਬਾਰ ਤਾਕੀਦ ਕੀਤੀ ਗਈ ਹੈ। ਉਸ ਦੀ ਖਾਲਸਾ ਰਹਿਤ ਸੰਬੰਧੀ ਪ੍ਰਤਿਬੱਧਤਾ ਬਾਰੇ ਇਸ ਤੋਂ ਵੱਡੀ ਗਵਾਹੀ ਹੋਰ ਕਿਹੜੀ ਹੋ ਸਕਦੀ ਹੈ? ਨਿਰਸੰਦੇਹ ਉਪਰੋਕਤ ਕਿਸਮ ਦੇ ਆਦੇਸ਼ ਦੀ ਕਲਪਨਾ ਉਸ ਵਿਅਕਤੀ ਤੋਂ ਹੀ ਕੀਤੀ ਜਾ ਸਕਦੀ ਹੈ, ਜੋ ਖੁਦ ਖਾਲਸਾ ਰਹਿਤ ਦਾ ਧਾਰਨੀ ਹੋਵੇ।

ਫ਼ਾਰਸੀ ਦੇ ਸਮਕਾਲੀ ਇਤਿਹਾਸਕਾਰ ਇਸ ਤੱਥ ਦੀ ਪੁਸ਼ਟੀ ਕਰਦੇ ਹਨ ਕਿ

ਮਈ ੧੭੧੦ ਈ. ਵਿਚ ਸਰਹਿੰਦ ਦੀ ਫਤਿਹ ਉਪਰੰਤ ਬਹੁਤ ਸਾਰੇ ਹਿੰਦੂ ਤੇ ਮੁਸਲਮਾਨ ਅਹਿਲਕਾਰ ਖੁਦ-ਬ-ਖੁਦ ਸਿੰਘ ਸਜਣ ਲੱਗ ਪਏ ਸਨ। ਸਮਕਾਲੀ ਦਸਤਾਵੇਜ਼ 'ਦਸਤੂਰ-ਉਲ-ਇੰਸ਼ਾ' ਵਿਚ ਜ਼ਿਕਰ ਹੈ ਕਿ "ਕੀ ਹਿੰਦੂ ਤੇ ਕੀ ਮੁਸਲਮਾਨ, ਜਿਹੜਾ ਭੀ ਉਸ ਕੋਲ ਪੁੱਜ ਗਿਆ, ਉਸ ਨੂੰ ਉਹ ਸਿੰਘ ਦੇ ਨਾਮ ਨਾਲ ਸੰਬੋਧਨ ਕਰਵਾਉਂਦਾ ਸੀ। ਜਿਵੇਂ ਕਿ ਦੀਨਦਾਰ ਖਾਂ ਨੂੰ ਦੀਨਦਾਰ ਸਿੰਘ ਦੀ ਉਪਾਧੀ ਦਿੱਤੀ ਅਤੇ ਸਰਹਿੰਦ ਦਾ ਖ਼ਬਰ-ਨਵੀਸ ਮੀਰ ਨਸੀਰੁਦੀਨ, ਮੀਰ ਨਸੀਰੁਦੀਨ ਸਿੰਘ ਬਣ ਗਿਆ।"[੬] "ਅਖਬਾਰਿ ਦਰਬਾਰਿ ਮੁਅੱਲਾ ਦੀ ੨੩ ਜੁਲਾਈ, ੧੭੧੦ ਈ. ਦੀ ਖ਼ਬਰ ਵੀ ਉਪਰੋਕਤ ਤੱਥ ਦੀ ਪੁਸ਼ਟੀ ਕਰਦੀ ਹੈ।"[੭] ਉਪਰੋਕਤ ਗਵਾਹੀਆਂ ਦੀ ਮੌਜੂਦਗੀ ਵਿਚ ਇਹ ਸ਼ੰਕਾ ਜ਼ਾਹਿਰ ਕਰਨੀ ਕਿ ਬਾਬਾ ਬੰਦਾ ਸਿੰਘ ਬਹਾਦਰ ਨੇ ਅੰਮ੍ਰਿਤਪਾਨ ਨਹੀਂ ਸੀ ਕੀਤਾ, ਬਿਲਕੁਲ ਗ਼ੈਰ-ਵਾਜਿਬ ਹੈ।

ਕੁਝ-ਕੁ ਲਿਖਾਰੀਆਂ ਨੇ ਬਾਬਾ ਬੰਦਾ ਸਿੰਘ ਬਹਾਦਰ ਦੇ ਮਾਤਾ ਸੁੰਦਰੀ ਨਾਲ ਮੱਤ-ਭੇਦ ਨੂੰ ਲੈ ਕੇ ਉਸ ਉੱਪਰ ਆਪੂੰ ਗੁਰੂ ਬਣ ਜਾਣ ਤੇ ਆਪਣੀ ਵੱਖਰੀ ਸੰਪ੍ਰਦਾਇ ਬਣਾ ਲੈਣ ਦਾ ਜ਼ਿਕਰ ਕੀਤਾ ਹੈ।[੮] ਬਾਦਸ਼ਾਹ ਦੇ ਕਹਿਣ ਉੱਤੇ ਮਾਤਾ ਸੁੰਦਰੀ ਜੀ ਵੱਲੋਂ ਤੱਤ ਖਾਲਸਾ ਨੂੰ ਬਾਬਾ ਬੰਦਾ ਸਿੰਘ ਬਹਾਦਰ ਦਾ ਸਾਥ ਛੱਡ ਦੇਣ ਦੇ ਆਦੇਸ਼ ਦੀ ਸੂਹ ਕਿਸੇ ਸਮਕਾਲੀ ਸ੍ਰੋਤ ਵਿੱਚੋਂ ਨਹੀਂ ਮਿਲਦੀ। ਸੰਭਵ ਹੈ ਕਿ ਇਹ ਮੱਤ-ਭੇਦ ਅਜੀਤ ਸਿੰਘ ਜੋ ਮਾਤਾ ਸੁੰਦਰੀ ਜੀ ਦਾ ਪਾਲਤ-ਪੁੱਤਰ ਸੀ, ਨਾਲ ਸੰਬੰਧਿਤ ਹੋਵੇ, ਕਿਉਂਕਿ ਅਖਬਾਰਿ ਦਰਬਾਰਿ ਮੁਅੱਲਾ ਤੇ ਹੋਰਨਾਂ ਸਮਕਾਲੀ ਸ੍ਰੋਤਾਂ ਵਿਚ ਮੁਗ਼ਲਾਂ ਦੁਆਰਾ ਬਾਬਾ ਬੰਦਾ ਸਿੰਘ ਬਹਾਦਰ ਦੇ ਮੁਕਾਬਲੇ ਉਸ ਦੀ ਸਰਪ੍ਰਸਤੀ ਕਰਨ ਦੀਆਂ ਗਵਾਹੀਆਂ ਮੌਜੂਦ ਹਨ।[੯] ਜਿੱਥੋਂ ਤਕ ਬਾਬਾ ਬੰਦਾ ਸਿੰਘ ਬਹਾਦਰ ਦੀ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪ੍ਰਤੀ ਵਫ਼ਾਦਾਰੀ ਦਾ ਸੰਬੰਧ ਹੈ, ਇਹ ਬਿਲਕੁਲ ਨਿਰਵਿਵਾਦ ਹੈ। ਉਸ ਨੇ ਸਿੱਖ ਸੰਗਤਾਂ ਨੂੰ ਜੋ ਹੁਕਮਨਾਮੇ ਜਾਰੀ ਕੀਤੇ ਉਹ ਨਿੱਜੀ ਤੌਰ 'ਤੇ ਨਹੀਂ ਬਲਕਿ ਗੁਰੂ ਸਾਹਿਬ ਜੀ ਦੇ ਨਾਉਂ 'ਤੇ ਭੇਜੇ ਸਨ। ਸਰਹਿੰਦ ਫਤਿਹ ਉਪਰੰਤ ਸਿੱਖਰਾਜ ਦੀ ਸਥਾਪਤੀ ਦੀ ਯਾਦਗਾਰ ਵਜੋਂ ਜੋ ਸਿੱਕਾ ਜਾਰੀ ਕੀਤਾ ਸੀ, ਉਸ ਉੱਪਰ ਆਪਣੇ ਨਾਮ ਦੀ ਬਜਾਇ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਨਾਉਂ ਉਕਰਿਆ ਸੀ :

*ਸਿੱਕਾ ਜ਼ਦ ਬਰ ਹਰ ਦੋ ਆਲਮ ਤੇਗਿ ਨਾਨਕ ਵਾਹਿਬ ਅਸਤ*
*ਫ਼ਤਿਹ ਗੋਬਿੰਦ ਸਿੰਘ ਸ਼ਾਹਿ-ਸ਼ਾਹਾਨ ਫ਼ਜ਼ਲਿ ਸੱਚਾ ਸਾਹਿਬ ਅਸਤ*

ਭਾਵ : ਗੁਰੂ ਨਾਨਕ ਦੀ ਬਖਸ਼ੀ ਤੇਗ ਦੇ ਨਾਲ ਦੋ ਜਹਾਨਾਂ ਵਿਚ ਸਿੱਕਾ ਜਾਰੀ ਕੀਤਾ, ਸੱਚੇ ਰੱਬ ਦੀ ਮਿਹਰ ਨਾਲ ਸ਼ਾਹਿ ਸ਼ਾਹਾਨ ਗੁਰੂ ਗੋਬਿੰਦ ਸਿੰਘ ਦੀ ਫ਼ਤਿਹ ਹੋਈ।

ਇਸੇ ਹੀ ਤਰ੍ਹਾਂ ਸਿੱਖ ਰਾਜ ਦੇ ਸਰਕਾਰੀ ਦਸਤਾਵੇਜ਼ਾਂ ਤੇ ਫੁਰਮਾਨਾਂ ਨੂੰ ਜਾਰੀ ਕਰਨ ਲਈ ਇਕ ਮੋਹਰ ਚਲਾਈ ਗਈ, ਜਿਸ ਦੀ ਇਬਾਰਤ ਇਸ ਪ੍ਰਕਾਰ ਸੀ:

*ਦੇਗੋ ਤੇਗੋ ਫ਼ਤਿਹ ਓ ਨੁਸਰਤਿ ਬੇ-ਦਿਰੰਗ*
*ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ*

ਭਾਵ : ਦੇਗ ਤੇ ਤੇਗ ਦੀ ਫ਼ਤਿਹ ਜਿਸ ਦੀ ਆਭਾ ਬੜੀ ਨਿਰਾਲੀ ਹੈ, ਇਹ ਬਖਸ਼ਿਸ਼ ਗੁਰੂ ਨਾਨਕ ਸਾਹਿਬ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਪ੍ਰਾਪਤ ਹੋਈ ਹੈ।

ਸਪੱਸ਼ਟ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਨੇ ਆਪਣੀਆਂ ਸੈਨਿਕ ਜਿੱਤਾਂ ਤੇ ਪ੍ਰਾਪਤੀਆਂ ਦਾ ਸਿਹਰਾ ਆਪਣੇ ਸਿਰ ਨਹੀਂ ਸੀ ਸਜਾਇਆ ਬਲਕਿ ਇਨ੍ਹਾਂ ਨੂੰ ਗੁਰੂ ਸਾਹਿਬ ਦੀ ਬਖਸ਼ਿਸ਼ ਦੇ ਰੂਪ ਵਿਚ ਸਵੀਕਾਰ ਕੀਤਾ ਸੀ।

ਫ਼ਾਰਸੀ ਦੇ ਪ੍ਰਮੁੱਖ ਇਤਿਹਾਸਕਾਰਾਂ ਤੇ ਮੁਗ਼ਲ-ਰਾਜ ਦੇ ਖ਼ਬਰ ਨਵੀਸਾਂ ਨੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਇਕ ਐਸੇ ਖੂੰਖਾਰ ਸ਼ਖ਼ਸ ਦੇ ਰੂਪ ਵਿਚ ਵਿਚ ਪੇਸ਼ ਕੀਤਾ ਹੈ ਜੋ ਮੁਸਲਮਾਨਾਂ ਦੇ ਖ਼ੂਨ ਦਾ ਪਿਆਸਾ ਸੀ ਤੇ ਉਸ ਦਾ ਇਰਾਦਾ ਇਸਲਾਮ ਦਾ ਤੁਖ਼ਮ (ਬੀਜ) ਨਾਸ ਕਰਨ ਦਾ ਸੀ। ਉਨ੍ਹਾਂ ਦੀਆਂ ਲਿਖਤਾਂ ਬਾਬਾ ਬੰਦਾ ਸਿੰਘ ਬਹਾਦਰ ਦੁਆਰਾ ਮੁਸਲਮਾਨਾਂ ਉੱਪਰ ਜ਼ੁਲਮ-ਓ-ਸਿਤਮ, ਕਤਲ-ਓ-ਗਾਰਤ ਤੇ ਲੁੱਟ-ਮਾਰ ਤੋਂ ਇਲਾਵਾ ਉਨ੍ਹਾਂ ਦੇ ਧਾਰਮਿਕ ਸਥਾਨ ਭਾਵ ਮਸਜਿਦਾਂ, ਮਕਬਰੇ, ਮਜ਼ਾਰ ਤੇ ਕਬਰਾਂ ਆਦਿ ਦੀ ਵਿਆਪਕ ਪੱਧਰ ’ਤੇ ਕੀਤੀ ਤਬਾਹੀ ਦੇ ਵਿਵਰਣ ਨਾਲ ਭਰਪੂਰ ਹਨ। ਜਿੱਥੇ ਇਨ੍ਹਾਂ ਲਿਖਤਾਂ ਵਿਚ ਅਤਿਕਥਨੀ ਦੀ ਭਰਮਾਰ ਹੈ, ਉੱਥੇ ਇਹ ਧਾਰਮਿਕ ਤੁਅੱਸਬ ਤੇ ਰਾਜਸੀ ਪੱਖਪਾਤ ਦੀ ਨੀਤੀ ਤੋਂ ਪ੍ਰੇਰਿਤ ਸਨ। ਇਹ ਵੀ ਇਕ ਹਕੀਕਤ ਹੈ ਕਿ ਸਿੱਖ ਇਤਿਹਾਸਕਾਰਾਂ ਨੇ ਬਾਬਾ ਬੰਦਾ ਸਿੰਘ ਬਹਾਦਰ ਦੇ ਸੈਨਿਕ ਸੰਘਰਸ਼ ਨੂੰ ਬੜੀ ਸੰਕੁਚਿਤ ਦ੍ਰਿਸ਼ਟੀ ਤੋਂ ਵੇਖਦਿਆਂ ਇਸ ਦਾ ਮੰਤਵ ਵਜ਼ੀਰ ਖਾਨ ਤੋਂ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਬਦਲਾ ਲੈਣਾ ਦੱਸਿਆ ਹੈ। ਦਰਅਸਲ ਨਿਰਪੱਖ ਦ੍ਰਿਸ਼ਟੀਕੋਣ ਨਾਲ ਕੀਤੇ ਅਧਿਐਨ ਤੋਂ ਇਹ ਸਾਬਤ ਹੁੰਦਾ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਇਸਲਾਮ ਜਾਂ ਮੁਸਲਮਾਨਾਂ ਦਾ ਕਤਈ ਵਿਰੋਧੀ ਨਹੀਂ ਸੀ। ਉਹ ਜ਼ਾਲਮ ਅਤੇ ਅੱਤਿਆਚਾਰੀ ਹਾਕਮਾਂ ਦਾ ਵਿਰੋਧੀ ਸੀ, ਜੋ ਕਿ ਇਤਫ਼ਾਕ ਨਾਲ ਇਸਲਾਮ ਦੇ ਧਾਰਨੀ ਸਨ। ਹਾਕਮ ਸ਼੍ਰੇਣੀ ਨਾਲ ਸੰਬੰਧਿਤ ਜ਼ਿਆਦਾਤਰ ਲੋਕ ਸੱਯਦ, ਮੁਗ਼ਲ ਤੇ ਪਠਾਣ ਸਨ, ਜਿਨ੍ਹਾਂ ਨੂੰ ਮੁਗ਼ਲ ਸਰਕਾਰ ਵੱਲੋਂ ਵਿਸ਼ੇਸ਼ ਜਾਗੀਰਾਂ, ਰੁਤਬੇ ਤੇ ਅਖ਼ਤਿਆਰ ਹਾਸਲ ਸਨ। ਇਸੇ ਹੀ ਤਰ੍ਹਾਂ ਮੁਸਲਿਮ ਧਾਰਮਿਕ ਵਰਗ ਵਿੱਚੋਂ ਕੱਟੜ ਸੁੰਨੀ ਮੌਲਾਣੇ, ਸੂਫ਼ੀ ਪੀਰ ਤੇ ਪੀਰਜ਼ਾਦੇ ਮੁਗ਼ਲ ਹਾਕਮਾਂ ਦੀ ਮਜ਼ਬੂਤ ਧਿਰ ਸਨ। ਜਦ ਬਾਬਾ ਬੰਦਾ ਸਿੰਘ ਬਹਾਦਰ ਨੇ ਸਮਾਣਾ, ਸਢੌਰਾ, ਸਰਹਿੰਦ ਆਦਿ ਉੱਪਰ ਧਾਵਾ ਕੀਤਾ ਅਤੇ ਬਾਅਦ ਵਿਚ ਜਦ ਸਿੱਖ-ਰਾਜ ਸਥਾਪਿਤ ਕੀਤਾ ਗਿਆ ਤਾਂ ਉਪਰੋਕਤ ਕਿਸਮ ਦੇ ਮੁਸਲਿਮ ਅਮੀਰਾਂ ਤੇ ਪੀਰਜ਼ਾਦਿਆਂ ਨੂੰ ਆਪਣੇ ਪੁਸ਼ਤੈਨੀ ਅਧਿਕਾਰਾਂ ਤੋਂ ਵੰਚਿਤ ਹੋਣਾ ਪਿਆ ਸੀ। ਇਹੋ ਕਾਰਨ ਹੈ ਕਿ ਮੁਸਲਿਮ ਇਤਿਹਾਸਕਾਰਾਂ ਨੇ ਇਸ ਨੂੰ ਫ਼ਿਰਕਾਪ੍ਰਸਤੀ ਦੇ ਤੰਗ ਨਜ਼ਰੀਏ ਤੋਂ ਤੱਕਿਆ ਹੈ ਤੇ ਬਾਬਾ ਬੰਦਾ ਸਿੰਘ ਬਹਾਦਰ ਉੱਪਰ ਇਸਲਾਮ ਤੇ ਮੁਸਲਮਾਨਾਂ ਦਾ ਦੁਸ਼ਮਣ ਹੋਣ ਦਾ ਇਲਜ਼ਾਮ ਲਾ ਦਿੱਤਾ ਹੈ। ਮੁਸਲਮਾਨਾਂ ਦੇ ਧਰਮ-

ਸਥਾਨਾਂ ਦੀ ਵਿਆਪਕ ਪੱਧਰ ਉੱਤੇ ਤਬਾਹੀ ਤੇ ਬੇਹੁਰਮਤੀ ਦਾ ਦੋਸ਼ ਵੀ ਨਿਰਮੂਲ ਹੈ ਕਿਉਂਕਿ ਜਿਨ੍ਹਾਂ ਧਰਮ-ਸਥਾਨਾਂ ਦੀ ਸਢੌਰੇ ਤੇ ਸਰਹਿੰਦ ਵਿਚ ਤਬਾਹੀ ਦੇ ਹਵਾਲੇ ਫ਼ਾਰਸੀ ਦੀਆਂ ਲਿਖਤਾਂ ਵਿਚ ਮੌਜੂਦ ਹਨ, ਉਹ ਅੱਜ ਵੀ ਉਸੇ ਤਰ੍ਹਾਂ ਕਾਇਮ ਹਨ।

ਬਾਬਾ ਬੰਦਾ ਸਿੰਘ ਬਹਾਦਰ ਧਾਰਮਿਕ ਪੱਖਪਾਤ ਤੋਂ ਨਿਰਲੇਪ ਬੜਾ ਹੀ ਉਦਾਰਚਿਤ ਵਿਅਕਤੀ ਸੀ। ਉਸ ਦੁਆਰਾ ਲਾਮਬੰਦ ਕੀਤੀ ਸਿੱਖ-ਸੈਨਾ ਵਿਚ ਮੁਸਲਮਾਨ ਵੀ ਸ਼ਾਮਲ ਸਨ। ਅਖਬਾਰਿ ਦਰਬਾਰਿ ਮੁਅੱਲਾ ਦੀ ੨੮ ਅਪ੍ਰੈਲ, ੧੭੧੧ ਈ. ਦੀ ਖ਼ਬਰ ਵਿਚ ਜ਼ਿਕਰ ਹੈ ਕਿ ਭਗਵਤੀ ਦਾਸ ਹਰਕਾਰੇ ਨੇ ਹਦਾਇਤ-ਉਲਾਹ ਰਾਹੀਂ ਬਾਦਸ਼ਾਹ ਨੂੰ ਸੂਚਿਤ ਕੀਤਾ ਹੈ ਕਿ ੨੬ ਅਪ੍ਰੈਲ ਤਕ ਨਾਨਕ ਪ੍ਰਸਤ (ਬੰਦਾ ਸਿੰਘ ਬਹਾਦਰ) ਕਲਾਨੌਰ ਵਿਚ ਮੁਕੀਮ ਸੀ। ਉਸ ਨੇ ਕੌਲ ਦੇ ਕੇ ਇਕਰਾਰ ਕੀਤਾ ਹੈ ਕਿ ਮੈਂ ਮੁਸਲਮਾਨਾਂ ਨੂੰ ਕੋਈ ਤਕਲੀਫ ਨਹੀਂ ਦਿੰਦਾ। ਚੁਨਾਂਚਿ ਜਿਹੜੇ ਮੁਸਲਮਾਨ ਉਸ ਵੱਲ ਰੁਜੂ (ਮੁੜਦੇ) ਹੁੰਦੇ ਹਨ, ਉਨ੍ਹਾਂ ਦੀ ਦਿਹਾੜੀ ਤੇ ਤਨਖਾਹ ਨਿਯਤ ਕਰ ਕੇ, ਉਨ੍ਹਾਂ ਦਾ ਧਿਆਨ ਰੱਖਦਾ ਹੈ ਅਤੇ ਉਸ ਨੇ ਆਗਿਆ ਦਿੱਤੀ ਹੈ ਕਿ ਨਮਾਜ਼ ਤੇ ਖ਼ੁਤਬਾ ਜਿਵੇਂ (ਮੁਸਲਮਾਨ) ਚਾਹੁਣ ਪੜ੍ਹਨ। ਚੁਨਾਂਚਿ ਪੰਜ ਹਜ਼ਾਰ ਮੁਸਲਮਾਨ ਉਸ ਦੇ ਸਾਥੀ ਬਣ ਗਏ ਹਨ ਅਤੇ ਸਿੰਘਾਂ ਦੀ ਫ਼ੌਜ ਵਿਚ ਬਾਂਗ ਤੇ ਨਮਾਜ਼ ਵੱਲੋਂ ਸੁਖ ਪਾ ਰਹੇ ਹਨ।[੧੦] ਅਖਬਾਰਿ ਦਰਬਾਰਿ ਮੁਅੱਲਾ ਦੀ ਇਕ ਹੋਰ ਖ਼ਬਰ (ਮਿਤੀ ਹੀਣ) ਵਿਚ ਮੁਸਲਮਾਨਾਂ ਦੇ ਸਿੱਖ ਫ਼ੌਜ ਵਿਚ ਭਰਤੀ ਹੋ ਜਾਣ ਦੀ ਪੁਸ਼ਟੀ ਕੀਤੀ ਗਈ ਹੈ ਤੇ ਇਹ ਇੰਕਸਾਫ ਕੀਤਾ ਹੈ ਕਿ ਇਹ ਰੁਝਾਨ ਦਿਨੋਂ-ਦਿਨ ਵਧ ਰਿਹਾ ਹੈ।[੧੧]

ਭਾਵੇਂ ਮੁ.ਗਲ ਬਾਦਸ਼ਾਹ ਨੇ ੧੦ ਦਸੰਬਰ, ੧੭੧੦ ਈ. ਨੂੰ ਫ਼ੁਰਮਾਨ ਜਾਰੀ ਕਰ ਕੇ ਸਿੱਖਾਂ ਨੂੰ ਇਕ ਕੌਮ ਦੇ ਵਜੋਂ ਖਤਮ ਕਰ ਦੇਣ ਦੇ ਹੁਕਮ ਦੇ ਦਿੱਤੇ ਸਨ[੧੨], ਪਰ ਬਾਬਾ ਬੰਦਾ ਸਿੰਘ ਬਹਾਦਰ ਨੇ ਆਪਣੇ ਸੰਘਰਸ਼ ਨੂੰ ਕਿਧਰੇ ਵੀ ਧਾਰਮਿਕ ਰੰਗਤ ਨਹੀਂ ਸੀ ਦਿੱਤੀ। ਉਸ ਦੀ ਧਾਰਮਿਕ ਨਿਰਪੱਖਤਾ ਤੇ ਉਦਾਰਤਾ ਦਾ ਅੰਦਾਜ਼ਾ ਇਸ ਗੱਲੋਂ ਲਾਇਆ ਜਾ ਸਕਦਾ ਹੈ ਕਿ ਉਸ ਨੇ ਮੁਸਲਮਾਨਾਂ ਨੂੰ ਉੱਚ-ਅਹੁਦੇ ਦੇਣ ਤੋਂ ਵੀ ਸੰਕੋਚ ਨਹੀਂ ਸੀ ਕੀਤਾ। ਸਰਹਿੰਦ ਦੀ ਫਤਿਹ ਤੋਂ ਬਾਅਦ ਬਾਬਾ ਬੰਦਾ ਸਿੰਘ ਬਹਾਦਰ ਨੇ ਪਰਗਨਾ ਗੁਲਾਬ ਨਗਰ (ਬੂੜੀਆ) ਦੇ ਜ਼ਿਮੀਂਦਾਰ ਜਾਨ ਮੁਹੰਮਦ ਨੂੰ ਕਿਹਾ ਕਿ ਅਸੀਂ ਤੇਰਾ ਸਾਰਾ ਕਸੂਰ ਮੁਆਫ ਕਰ ਦਿੱਤਾ ਹੈ ਅਤੇ ਤੈਨੂੰ ਸਾਰੇ ਪਰਗਨੇ ਦੀ ਜ਼ਿਮੀਂਦਾਰੀ ਸੌਂਪੀ ਜਾਂਦੀ ਹੈ। ਤੈਨੂੰ ਚਾਹੀਦਾ ਹੈ ਕਿ ਤੂੰ ਆਪਣੇ ਆਦਮੀ ਲੈ ਕੇ ਜਾਵੇਂ ਤੇ ਚੂੰਡਲੇ ਦੇ ਜ਼ਿਮੀਂਦਾਰ ਸਰਦਾਰ ਖਾਨ ਨੂੰ ਲਿਆਵੇਂ। ਉਸ ਤੋਂ ਬਾਅਦ ਤੂੰ ਸਾਡੇ ਨਾਲ ਜਲਾਲ ਖਾਨ ਨੂੰ ਸੋਧਣ ਚੱਲੇਂਗਾ।[੧੩] ਉਪਰੋਕਤ ਗਵਾਹੀਆਂ ਦੀ ਮੌਜੂਦਗੀ ਵਿਚ ਬਾਬਾ ਬੰਦਾ ਸਿੰਘ ਬਹਾਦਰ ਨੂੰ ਇਸਲਾਮ ਤੇ ਮੁਸਲਿਮ ਵਿਰੋਧੀ ਕਹਿਣਾ, ਬਿਲਕੁਲ ਤਰਕਸੰਗਤ ਨਹੀਂ ਹੈ। ਬਾਬਾ ਬੰਦਾ ਸਿੰਘ ਬਹਾਦਰ ਨੂੰ ਮੁ.ਗਲ ਹਾਕਮ ਸ਼੍ਰੇਣੀ ਦੇ ਭ੍ਰਿਸ਼ਟ ਕਿਰਦਾਰ ਤੇ ਆਮ ਲੋਕਾਂ ਉੱਪਰ ਕੀਤੇ ਜਾ ਰਹੇ ਜ਼ੁਲਮ, ਅੱਤਿਆਚਾਰ, ਬੇਇਨਸਾਫ਼ੀ, ਸ਼ੋਸ਼ਣ ਆਦਿ ਦਾ ਭਲੀ-ਭਾਂਤ ਪਤਾ ਸੀ। ਐਸੇ ਮਾਹੌਲ ਵਿਚ ਉਸ ਦੀ ਭੂਮਿਕਾ ਗ਼ਰੀਬਾਂ ਦੇ

ਰੱਖਿਅਕ ਤੇ ਦੀਨ-ਦੁਖੀ ਦੇ ਦਰਦ ਦੀ ਪੀੜਾ ਦੇ ਵਿਮੋਚਨਕਾਰੀ ਦੀ ਸੀ। ਸਰਹਿੰਦ ਫ਼ਤਿਹ ਉਪਰੰਤ ਜੋ ਸਿੱਖ ਰਾਜ ਸਥਾਪਿਤ ਹੋਇਆ ਉਹ ਨੇਕੀ ਤੇ ਇਨਸਾਫ ਦੀਆਂ ਉੱਚੀਆਂ ਇਖ਼ਲਾਕੀ ਕਦਰਾਂ-ਕੀਮਤਾਂ ਉੱਤੇ ਉਸਾਰਿਆ ਸੀ। ਬੰਸਾਵਲੀਨਾਮੇ ਦਾ ਲੇਖਕ, ਭਾਈ ਕੇਸਰ ਸਿੰਘ (ਛਿੱਬਰ) ਲਿਖਦਾ ਹੈ ਕਿ ਬਾਬਾ ਬੰਦਾ ਸਿੰਘ ਹਮੇਸ਼ਾਂ ਹੀ ਸੱਚ ਉੱਪਰ ਅਮਲ ਕਰਨ ਤੇ ਬੁਰਿਆਈ ਨੂੰ ਤਿਆਗਣ ਦਾ ਉਪਦੇਸ਼ ਦਿੰਦਾ ਸੀ। ਉਹ ਸਿੱਖ ਅਹਿਲਕਾਰਾਂ ਨੂੰ ਪਾਪ ਛੱਡ ਕੇ ਧਰਮ ਦੇ ਰਸਤੇ ਉੱਤੇ ਚੱਲਣ ਦੀ ਨਸੀਹਤ ਦਿੰਦਾ ਸੀ। ਉਸ ਦਾ ਆਦਰਸ਼ ਸੀ ਕਿ ਗਰੀਬਾਂ ਦੀ ਰੱਖਿਆ ਕਰੋ:

*ਬੰਦਾ ਕਹੇ ਸਚ ਕੋ ਲਾਗੋ ਬੁਰਾ ਨ ਕਰੋ ਕੋਈ।*
*ਜੋ ਕਰੇਗਾ ਬੁਰਾ ਤਿਸ ਮਾਰੇਗਾ ਸੋਈ।*
*ਸਿੰਘਾਂ ਨੂੰ ਬੰਦਾ ਇਹ ਕਹੇ।*
*ਗਰੀਬ ਦੀ ਰੱਖਿਆ ਕਰੋ।*
*ਪਾਪ ਤਜੋ ਧਰਮ ਚਾਲ ਰਾਜ ਕਰੋ।*[੧੪]

ਜੰਗ ਦੇ ਦੌਰਾਨ ਆਮ ਲੋਕਾਂ ਦੇ ਹੱਕਾਂ ਦੀ ਰਾਖੀ ਤੇ ਇਸਤਰੀ ਦੇ ਸਤਿਕਾਰ ਦੀ ਕੋਈ ਪਰਵਾਹ ਨਹੀਂ ਕਰਦਾ। ਪਰ ਭਾਈ ਰਤਨ ਸਿੰਘ (ਭੰਗੂ) ਦੇ ਕਥਨ ਅਨੁਸਾਰ ਬਾਬਾ ਬੰਦਾ ਸਿੰਘ ਬਹਾਦਰ ਨੇ ਇਹ ਐਲਾਨ ਕਰਵਾ ਦਿੱਤਾ ਸੀ ਕਿ ਇਸਤਰੀ ਦੇ ਤਨ ਦੇ ਗਹਿਣੇ ਨੂੰ ਕੋਈ ਹੱਥ ਨਾ ਲਾਵੇ ਤੇ ਨਾ ਹੀ ਕਿਸੇ ਮਰਦ ਦੀ ਪੱਗ ਉਤਰਵਾ ਕੇ ਜਾਂ ਨਿਰਬਸਤਰ ਕਰ ਕੇ ਬੇਇੱਜ਼ਤ ਕਰਨ ਦੀ ਕੋਸ਼ਿਸ਼ ਕੀਤੀ ਜਾਵੇ:

*ਨਿਤ ਨਕੀਬ ਬੁਲਾਇ ਸੋ ਇਤ ਬਿਧ ਹੋਕਾ ਦਵਾਇ।*
*ਇਤਨੇ ਕਰੋ ਨਾ ਕੰਮ ਤੁਮ ਸੋ ਮੈਂ ਦਿਉਂ ਬਤਾਇ।*
*ਇਸਤ੍ਰੀ ਤਨ ਜੋ ਗਹਿਣਾ ਹੋਈ। ਤਾਂ ਕੋ ਹਾਥ ਨ ਲਾਓ ਕੋਈ।*
*ਪੁਰਸ਼ ਪੁਸ਼ਾਕ ਔ ਸਿਰ ਕੀ ਪਾਗ। ਇਨ ਭੀ ਕੋਈ ਹੱਥ ਨ ਲਾਗ।*[੧੫]

ਬਾਬਾ ਬੰਦਾ ਸਿੰਘ ਬਹਾਦਰ ਸਿੱਖ ਗੁਰੂ ਸਾਹਿਬਾਨ ਦੀ ਵਿਚਾਰਧਾਰਾ ਅਨੁਸਾਰ ਇਨਸਾਫ਼ ਦਾ ਮੁੱਦਈ ਸੀ। ਉਹ ਨਿਆਇ ਵਿਹੂਣੇ ਰਾਜ ਨੂੰ ਨਿਰਾਰਥਕ ਤੇ ਉਸ ਦੇ ਸ਼ਾਸਕ ਨੂੰ ਨਰਕਾਂ ਦਾ ਭਾਗੀ ਤਸੱਵਰ ਕਰਦਾ ਸੀ।[੧੬] ਉਸ ਦੀ ਸਿੱਖ ਅਹਿਲਕਾਰਾਂ ਨੂੰ ਨਸੀਹਤ ਸੀ ਕਿ ਜੇਕਰ ਤੁਸੀਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸੱਚੇ ਸਿੱਖ ਹੋ ਤਾਂ ਕਿਸੇ ਨਾਲ ਬੇਇਨਸਾਫੀ ਨਾ ਕਰੋ। ਬੰਸਾਵਲੀਨਾਮਾ ਦੇ ਕਰਤਾ ਨੇ ਇਕ ਸਿੱਖ ਅਫ਼ਸਰ ਦੀ ਘਟਨਾ ਦਾ ਜ਼ਿਕਰ ਕੀਤਾ ਹੈ, ਜਿਸ ਨੂੰ ਬਾਬਾ ਬੰਦਾ ਸਿੰਘ ਬਹਾਦਰ ਨੇ ਉਸ ਦੇ ਜ਼ੁਲਮ ਬਦਲੇ ਤੋਪ ਨਾਲ ਉਡਾ ਦੇਣ ਦਾ ਹੁਕਮ ਦਿੱਤਾ ਸੀ ਤਾਂ ਕਿ ਦੂਸਰਿਆਂ ਨੂੰ ਵੀ ਚਿਤਾਵਨੀ ਹੋ ਜਾਏ।[੧੭] ਇਸ ਤੋਂ ਸਿੱਧ ਹੁੰਦਾ ਹੈ ਕਿ ਇਨਸਾਫ ਦੇ ਮਾਮਲੇ ਵਿਚ ਉਸ ਦੇ ਸਾਹਮਣੇ ਵੱਡਾ-ਛੋਟਾ ਇਕ ਬਰਾਬਰ ਸਨ। ਉਹ ਨਿਆਇਮੂਰਤੀ ਹੀ ਨਹੀਂ, ਬਲਕਿ ਤੁਰੰਤ ਇਨਸਾਫ਼ ਦਿਵਾਉਣਾ ਪਸੰਦ ਕਰਦਾ ਸੀ।

ਬਾਬਾ ਬੰਦਾ ਸਿੰਘ ਬਹਾਦਰ ਦੁਆਰਾ ਸਥਾਪਿਤ ਕੀਤੇ ਸਿੱਖ ਰਾਜ ਦਾ ਮਨੋਰਥ

ਲੋਕ-ਹਿੱਤਾਂ ਦੀ ਰਾਖੀ ਤੇ ਇਨਸਾਫ ਨੂੰ ਯਕੀਨੀ ਬਣਾਉਣਾ ਸੀ। ੧੨ ਦਸੰਬਰ, ੧੭੧੦ ਈ. ਨੂੰ ਜਾਰੀ ਕੀਤੇ ਹੁਕਮਨਾਮੇ ਵਿਚ ਉਹ ਲਿਖਦੇ ਹਨ ਕਿ "ਅਸਾਂ ਸਤਯੁਗ ਵਰਤਾਇਆ ਹੈ।" ਉਸ ਦੇ ਰਾਜ ਦੀ ਇਹ ਵਿਸ਼ੇਸ਼ਤਾ ਸੀ ਕਿ ਉਸ ਨੇ ਜ਼ਿਮੀਂਦਾਰਾ ਪ੍ਰਬੰਧ ਖ਼ਤਮ ਕਰ ਕੇ ਹਲਵਾਹਕ ਕਿਸਾਨਾਂ ਨੂੰ ਭੂਮੀ ਦੇ ਮਾਲਕ ਬਣਾਇਆ। ਭਾਰਤੀ ਸਮਾਜ ਵਿਚ ਸਦੀਆਂ ਤੋਂ ਅਛੂਤ ਕਹਾਏ ਜਾਂਦੇ ਲੋਕਾਂ ਨੂੰ ਰਾਜ-ਭਾਗ ਵਿਚ ਭਾਈਵਾਲ ਬਣਾਇਆ। ਫ਼ਾਰਸੀ ਦੇ ਸਮਕਾਲੀ ਇਤਿਹਾਸਕਾਰ ਲਿਖਦੇ ਹਨ ਕਿ ਉਸ ਨੇ ਅਖੌਤੀ ਅਛੂਤਾਂ, ਨੀਚਾਂ ਨੂੰ ਉੱਚ ਅਹੁਦਿਆਂ ਉੱਤੇ ਮੁਕੱਰਰ ਕਰ ਦਿੱਤਾ। ਇਕ ਅਖੌਤੀ ਨੀਵੀਆਂ ਜਾਤਾਂ ਦੇ ਲੋਕਾਂ ਲਈ ਜੋ ਕਿ ਹਿੰਦੁਸਤਾਨੀਆਂ ਵਿਚ ਨੀਚਾਂ ਤੋਂ ਭੀ ਨੀਚ ਗਿਣੇ ਜਾਂਦੇ ਹਨ, ਕੇਵਲ ਘਰੋਂ ਆ ਕੇ ਬਾਬਾ ਬੰਦਾ ਸਿੰਘ ਬਹਾਦਰ ਪਾਸ ਹਾਜ਼ਰ ਹੋਣਾ ਹੀ ਹੁੰਦਾ ਸੀ ਕਿ ਥੋੜ੍ਹੇ ਜਿਹੇ ਸਮੇਂ ਵਿਚ ਹੀ ਉਹ ਆਪਣੀ ਜਨਮ-ਭੂਮੀ ਦੇ ਹਾਕਮ ਬਣ ਕੇ ਆ ਜਾਂਦੇ। (ਫੇਰ ਕੀ ਸੀ) ਵੱਡੀਆਂ-ਵੱਡੀਆਂ ਅਖੌਤੀ ਉੱਚੀਆਂ ਜਾਤਾਂ ਵਾਲੇ ਅਤੇ ਧਨਾਢ ਲੋਕ ਉਨ੍ਹਾਂ ਦਾ ਸਵਾਗਤ ਕਰਦੇ ਅਤੇ ਅੱਗੇ ਹੋ ਕੇ ਲੈਣ ਜਾਂਦੇ। ਉੱਥੇ ਪਹੁੰਚ ਕੇ ਇਹ ਹੱਥ ਜੋੜੀ ਉਸ ਦੇ ਸਾਹਮਣੇ ਖੜੋ ਜਾਂਦੇ ਅਤੇ ਉਨ੍ਹਾਂ ਦੇ ਹੁਕਮਾਂ ਦੀ ਉਡੀਕ ਕਰਦੇ। ਕੋਈ ਆਦਮੀ ਉਨ੍ਹਾਂ ਦੀ ਹੁਕਮ-ਅਦੂਲੀ ਕਰਨ ਦਾ ਹੌਂਸਲਾ ਨਾ ਕਰਦਾ ਅਤੇ ਉਹ ਲੋਕ ਜੋ ਕਈ ਵਾਰੀ ਰਣਭੂਮੀ ਵਿਚ ਨਿਕਲ ਆਉਣ ਦਾ ਖ਼ਤਰਾ ਲੈ ਲਿਆ ਕਰਦੇ ਸਨ, ਅਜਿਹੇ ਸਹਿਮ ਗਏ ਸਨ ਕਿ ਹੁਣ ਉਹ ਅੱਗੋਂ ਕੋਈ ਉਜ਼ਰ ਕਰਨੋਂ ਡਰਦੇ ਸਨ।[੧੮]

ਬਾਬਾ ਬੰਦਾ ਸਿੰਘ ਬਹਾਦਰ ਨੇ ਐਸੀ ਸਮਾਜਿਕ ਵਿਵਸਥਾ ਕਾਇਮ ਕੀਤੀ ਜੋ ਹੱਕ, ਸੱਚ, ਨੇਕੀ, ਇਨਸਾਫ਼, ਪਰਉਪਕਾਰ ਆਦਿ ਦੀਆਂ ਉੱਚੀਆਂ ਇਖ਼ਲਾਕੀ ਕਦਰਾਂ-ਕੀਮਤਾਂ ਉਤੇ ਆਧਾਰਿਤ ਸੀ। ਇਹ ਸਹੀ ਅਰਥਾਂ ਵਿਚ ਧਾਰਮਿਕ-ਸਮਾਜਿਕ ਇਨਕਲਾਬ ਦਾ ਆਲਮ-ਬਰਦਾਰ ਸੀ। ਆਪਣੀ ਸ਼ਹੀਦੀ ਤੋਂ ਪਹਿਲੇ ਉਸ ਦਾ ਇਤਮਾਦੁਦੌਲਾ ਮੁਹੰਮਦ ਅਮੀਨ ਖਾਨ ਨੂੰ ਦਿੱਤਾ ਇਹ ਜਵਾਬ ਕਿ "ਜਦ ਮਨੁੱਖ ਅਜਿਹੇ ਪਾਪੀ ਤੇ ਦੁਸ਼ਟ ਹੋ ਜਾਣ ਕਿ ਇਨਸਾਫ ਦਾ ਰਾਹ ਛੱਡ ਬੈਠਣ ਅਤੇ ਹਰ ਪ੍ਰਕਾਰ ਦੇ ਅੱਤਿਆਚਾਰ ਕਰਨ ਲੱਗ ਪੈਣ ਤਾਂ ਉਹ ਰੱਬ ਸੱਚਾ ਮੇਰੇ ਜਿਹੇ ਬੰਦੇ ਪੈਦਾ ਕਰਦਾ ਹੈ ਕਿ ਦੁਸ਼ਟਾਂ ਦਾ ਸੰਘਾਰ ਕਰੇ ਅਤੇ ਜਦ ਉਨ੍ਹਾਂ ਦਾ ਦੰਡ ਪੂਰਾ ਹੋ ਜਾਏ ਤਾਂ ਉਹ ਤੇਰੇ ਜਿਹੇ ਬੰਦੇ ਖੜ੍ਹੇ ਕਰ ਦਿੰਦਾ ਹੈ ਕਿ ਤਾਂ ਕਿ ਉਹ ਉਸ ਨੂੰ ਦੰਡ ਦੇਵੇਂ।"[੧੯] ਸਪੱਸ਼ਟ ਕਰਦਾ ਹੈ ਕਿ ਉਹ ਆਪਣੇ ਆਪ ਨੂੰ ਦੈਵੀ-ਇਨਸਾਫ ਦਾ ਸਾਧਨ ਜਾਂ ਔਜ਼ਾਰ ਮਾਤਰ ਸਮਝਦਾ ਸੀ ਤੇ ਆਪਣੇ ਹਰ ਕਾਰ-ਵਿਹਾਰ ਨੂੰ ਦੈਵੀ ਇਨਸਾਫ ਦੇ ਤਰਾਜੂ ਨਾਲ ਤੋਲਦਾ ਸੀ।

ਮੁਗ਼ਲ ਰਾਜ ਵਿਚ ਜਦ ਸ਼ਾਹੀ ਲਸ਼ਕਰ ਇਕ ਥਾਂ ਤੋਂ ਦੂਸਰੀ ਥਾਂ ਲਈ ਕੂਚ ਕਰਦਾ ਸੀ ਤਾਂ ਰਸਤੇ ਵਿਚ ਪੜਾਉ ਦੇ ਦੌਰਾਨ ਪਰਜਾ ਪਾਸੋਂ ਕਈ ਪ੍ਰਕਾਰ ਦੀਆਂ ਸੇਵਾਵਾਂ ਜਬਰੀ ਵੇਗਾਰ ਦੇ ਵਜੋਂ ਲਈਆਂ ਜਾਂਦੀਆਂ ਸਨ। ਪਰ ਬਾਬਾ ਬੰਦਾ ਸਿੰਘ ਬਹਾਦਰ ਪਰਜਾ ਤੋਂ ਵੇਗਾਰ ਤਾਂ ਕੀ ਲੈਣੀ ਸੀ ਬਲਕਿ ਜਿਹੜੇ ਪੇਸ਼ਾਵਰ ਲੋਕ ਖਾਲਸਾ

ਦਲ ਦੀ ਸਹਾਇਤਾ ਲਈ ਆਪਣੀਆਂ ਸੇਵਾਵਾਂ ਦਿੰਦੇ ਸਨ, ਉਨ੍ਹਾਂ ਨੂੰ ਬੜੇ ਖੁੱਲ੍ਹੇ-ਦਿਲ ਨਾਲ ਮਿਹਨਤਾਨਾ ਦਿੰਦਾ ਸੀ:

*ਜਹਿਂ ਬੰਦਾ ਆਇ ਡੇਰਾ ਕਰੇ। ਕਾਢ ਮੋਹਰ ਸੋ ਤਹਿਂ ਬਹੁ ਧਰੇ।*
*ਦੀਵੈ ਪਾਏ ਤੇਲੀ ਤੇਲ। ਇਕ ਮੋਹਰ ਤਿਹ ਦੇਵੈ ਮੇਲ।*
*ਠੂਠੀ ਭਾਂਡਾ ਲਯਾਵੈ ਘੁਮਿਆਰ। ਦੇਵੈ ਮੋਹਰ ਕਢ ਖੀਸਯੋਂ ਡਾਰ।*
*ਲਕੜੀ ਚੂਹੜੋ ਲਯਾਵੈ ਜੋਈ। ਮੋਹਰ ਖੀਸਯੋਂ ਦੇਵੈ ਓਈ।*
*ਖਾਲੀ ਕਿਸੇ ਜੁ ਨਹਿ ਛਡੇ ਮੋਹਰ ਸੁ ਦਏ ਫੜਾਇ।*
*ਜੋ ਆਵੈ ਸਜੂਦ ਹੋਇ ਤਿਹ ਸੰਗ ਲਏ ਮਿਲਾਇ।*[20]

ਜੇਕਰ ਕੋਈ ਦੁਖੀਆ-ਦਰਦਮੰਦ ਉਸ ਪਾਸ ਫਰਿਆਦੀ ਹੁੰਦਾ ਸੀ ਤਾਂ ਉਸ ਨੂੰ ਧਨ ਦੇ ਨਾਲ ਮਾਲਾ-ਮਾਲ ਕਰ ਦਿੰਦਾ ਸੀ। ਕੈਥਲ, ਸਮਾਣਾ ਵਗੈਰਾ ਦੇ ਮੁਗ਼ਲ ਅਮੀਰਾਂ ਪਾਸੋਂ ਜੋ ਲੁੱਟ ਦਾ ਮਾਲ ਮਿਲਿਆ ਸੀ, ਉਹ ਉਸ ਨੇ ਆਪਣੇ ਪਾਸ ਰੱਖਣ ਦੀ ਬਜਾਇ ਬੜੇ ਖੁੱਲ੍ਹੇ-ਦਿਲ ਨਾਲ ਖਾਲਸਾ ਦਲ ਵਿਚ ਵੰਡ ਦਿੱਤਾ ਸੀ।

ਬਾਬਾ ਬੰਦਾ ਸਿੰਘ ਦੀ ਬਹਾਦਰੀ ਦੇ ਅਸਾਧਾਰਨ ਤੇ ਲਾਸਾਨੀ ਕਾਰਨਾਮਿਆਂ ਨੂੰ ਦੇਖ ਕੇ ਲੋਕਾਂ ਦੀ ਅਕਲ ਦੰਗ ਰਹਿ ਗਈ ਸੀ। ਉਨ੍ਹਾਂ ਨੂੰ ਉਤਸੁਕਤਾ ਤੇ ਹੈਰਾਨੀ ਸੀ ਕਿ ਉਸ ਨੇ ਇਤਨੀ ਹਿੰਮਤ ਤੇ ਸ਼ਕਤੀ ਕਿੱਥੋਂ ਗ੍ਰਹਿਣ ਕੀਤੀ ਹੈ। ਉਸ ਦੀ ਸ਼ਖ਼ਸੀਅਤ ਦੇ ਇਸ ਪੱਖ ਬਾਰੇ ਲੋਕਾਂ ਵਿਚ ਭਿੰਨ-ਭਿੰਨ ਪ੍ਰਕਾਰ ਦੀ ਚਰਚਾ ਪ੍ਰਚਲਤ ਹੋ ਗਈ ਸੀ। ਫ਼ਾਰਸੀ ਦੇ ਕੁਝ ਇਤਿਹਾਸਕਾਰ ਉਸ ਨੂੰ ਗ਼ੈਬ ਤੋਂ ਉਤਰਿਆ ਸੱਯਦ ਕਹਿੰਦੇ ਸਨ ਤੇ ਕਈ ਉਸ ਨੂੰ 'ਅਸਮਾਨੀ ਆਫ਼ਤ' ਦਾ ਨਾਮ ਦਿੰਦੇ ਸਨ। ਭਾਈ ਰਤਨ ਸਿੰਘ (ਭੰਗੂ) ਅਨੁਸਾਰ ਲੋਕਾਂ ਵਿਚ ਇਹ ਧੁੰਮ ਮੱਚ ਗਈ ਸੀ ਕਿ ਇਹ ਤਾਂ ਹਿੰਦੂ ਅਵਤਾਰਾਂ ਵਰਗਾ ਕੋਈ ਅਵਤਾਰ ਹੈ। ਕੋਈ ਕਹਿੰਦਾ ਕਿ ਇਹ ਤਾਂ ਨਿਹਕਲੰਕੀ ਅਵਤਾਰ ਹੈ ਜਿਸ ਨੇ ਸਾਰੇ ਮੁਸਲਮਾਨ ਖਪਾ ਦੇਣੇ ਹਨ, ਕੋਈ ਉਸ ਨੂੰ ਜਾਦੂਗਰ ਤੇ ਕੋਈ ਉਸ ਨੂੰ ਰਸਾਇਣਗਰ ਕਹਿੰਦਾ ਸੀ। ਕੋਈ ਕਹਿੰਦਾ ਸੀ ਕਿ ਗ਼ੈਬੀ ਬੀਰ ਇਸ ਦੇ ਅਖਤਿਆਰ ਵਿਚ ਹਨ। ਕੋਈ ਕਹਿੰਦਾ ਸੀ ਕਿ ਇਹ ਤਾਂ ਬੜਾ ਅਦਭੁਤ ਤੇ ਗ਼ੈਬੀ ਇਨਸਾਨ ਹੈ ਕਿਉਂਕਿ ਨਾ ਤਾਂ ਇਸ ਦਾ ਪੈਰ ਧਰਤੀ 'ਤੇ ਟਿਕਦਾ ਹੈ ਤੇ ਨਾ ਹੀ ਪਰਛਾਵਾਂ ਧਰਤੀ ਉੱਤੇ ਪੈਂਦਾ ਹੈ ਅਤੇ ਨਾ ਹੀ ਅੱਖਾਂ ਦੀਆਂ ਪਲਕਾਂ ਝਪਕਾਉਂਦਾ ਹੈ। ਬਾਬਾ ਬੰਦਾ ਸਿੰਘ ਸੰਬੰਧੀ ਮੁਗ਼ਲ ਸੈਨਾ ਵਿਚ ਇਹ ਵੀ ਧੁੰਮ ਗਿਆ ਸੀ ਕਿ ਉਹ ਆਪਣੀ ਕਰਾਮਾਤੀ ਸ਼ਕਤੀ ਨਾਲ ਸ਼ਸਤਰ ਬੰਨ੍ਹ ਦਿੰਦਾ ਹੈ। ਚੁਨਾਂਚਿ ਤੋਪ, ਤੀਰ, ਤਲਵਾਰ ਆਦਿ ਦਾ ਵਾਰ ਉਸ ਉੱਤੇ ਕੋਈ ਅਸਰ ਨਹੀਂ ਕਰਦਾ।[21] ਦਰਿਆਵਾਂ ਦਾ ਪਾਣੀ ਉਸ ਨੂੰ ਰਸਤਾ ਦੇ ਦਿੰਦਾ ਹੈ ਤੇ ਜਿੱਥੇ ਜੀਅ ਚਾਹੇ ਉਹ ਉੱਡ ਕੇ ਚਲਾ ਜਾਂਦਾ ਹੈ। ਬਾਬਾ ਬੰਦਾ ਸਿੰਘ ਬਹਾਦਰ ਦੀ ਅਦਭੁੱਤ ਸ਼ਖ਼ਸੀਅਤ ਤੇ ਬਹਾਦਰੀ ਦੇ ਕਾਰਨਾਮੇ ਮੁਗ਼ਲ ਸੈਨਾ ਲਈ ਇਕ ਬੁਝਾਰਤ ਬਣ ਗਏ ਸਨ। ਅਸਲ ਵਿਚ ਜੋ ਕਾਰਨਾਮੇ ਉਸ ਨੇ ਆਪਣੀ ਹਿੰਮਤ ਤੇ ਬਹਾਦਰੀ ਨਾਲ ਸਰੰਜਾਮ ਦਿੱਤੇ, ਲੋਕ ਉਨ੍ਹਾਂ ਨੂੰ ਉਸ ਦੀ ਕਰਾਮਾਤ ਜਾਂ ਜਾਦੂਗਰੀ ਦਾ ਨਤੀਜਾ ਸਮਝਦੇ ਸਨ। ਫਲਸਰੂਪ ਉਪਰੋਕਤ

ਕਿਸਮ ਦੀਆਂ ਕਰਾਮਾਤੀ ਕਹਾਣੀਆਂ ਤੇ ਦੰਦ-ਕਥਾਵਾਂ ਲੋਕਾਂ ਤੇ ਮੁਗ਼ਲ ਸੈਨਿਕਾਂ ਵਿਚ ਫੈਲ ਗਈਆਂ ਸਨ, ਮੁਗ਼ਲ ਸੈਨਾਪਤੀ ਦੇ ਦਿਲ-ਦਿਮਾਗ ਉੱਤੇ ਬੰਦਾ ਸਿੰਘ ਦੀ ਬਹਾਦਰੀ ਦੀ ਐਸੀ ਦਹਿਸ਼ਤ ਛਾਈ ਹੋਈ ਸੀ ਕਿ ਡਰਦਾ ਹੋਇਆ ਕੋਈ ਪੰਜਾਬ ਵੱਲ ਮੂੰਹ ਨਹੀਂ ਸੀ ਕਰਦਾ।[੨੨]

ਫ਼ਾਰਸੀ ਦੇ ਸਮਕਾਲੀ ਇਤਿਹਾਸਕਾਰ ਮੁਹੰਮਦ ਸ਼ਫੀ ਵਾਹਿਦ ਅਨੁਸਾਰ ਬਾਬਾ ਬੰਦਾ ਸਿੰਘ ਬਹਾਦਰ ਸ਼ਕਲ-ਸੂਰਤ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਨਾਲ ਮਿਲਦਾ-ਜੁਲਦਾ ਸੀ। ਅਸਰਾਰਿ ਸਮਦੀ ਦਾ ਲੇਖਕ ਉਸ ਦੀ ਖ਼ੂਬਸੂਰਤ ਦਿੱਖ ਦਾ ਕਥਨ ਕਰਦਾ ਹੈ। ਇਤਮਾਦਉ ਦੌਲਾ ਮੁਹੰਮਦ ਅਮੀਨ ਖਾਨ ਬਾਬਾ ਬੰਦਾ ਸਿੰਘ ਬਹਾਦਰ ਦੇ ਨੂਰਾਨੀ ਚਿਹਰੇ ਤੋਂ ਬੜਾ ਪ੍ਰਭਾਵਿਤ ਸੀ। ਦਿੱਲੀ ਵਿਚ ਸ਼ਹੀਦੀ ਸਮੇਂ ਉਸ ਤੋਂ ਬਾਬਾ ਬੰਦਾ ਸਿੰਘ ਬਹਾਦਰ ਨੂੰ ਪੁੱਛੇ ਬਗੈਰ ਰਿਹਾ ਨਾ ਗਿਆ ਕਿ ਜਿਹੜਾ ਇਨਸਾਨ ਚਿਹਰੇ-ਮੁਹਰੇ ਤੋਂ ਇਤਨਾ ਗਿਆਨਵਾਨ ਪ੍ਰਤੀਤ ਹੁੰਦਾ ਹੈ ਅਤੇ ਜਿਸ ਦੇ ਆਚਰਨ ਵਿਚ ਇਤਨੀ ਉੱਚਤਾ ਹੈ, ਉਹ ਕਿਵੇਂ ਐਸੇ ਭੈਭੀਤ ਕਿਸਮ ਦੇ ਕਰਮਾਂ ਦਾ ਦੋਸ਼ੀ ਹੋ ਸਕਦਾ ਹੈ?

ਬਾਬਾ ਬੰਦਾ ਸਿੰਘ ਬਹਾਦਰ ਬਹੁਤ ਹੀ ਦਮ-ਖਮ ਵਾਲਾ ਵਿਅਕਤੀ ਸੀ। ਉਹ ਜੁੱਸੇ ਦਾ ਗਠੀਲਾ ਤੇ ਰਫ਼ਤਾਰ ਪੱਖੋਂ ਬੜਾ ਫੁਰਤੀਲਾ ਸੀ। ਉਹ ਇੱਕੋ ਦਿਨ ਵਿਚ ੨੦-੨੦ ਕੋਹਾਂ ਦਾ ਪੈਦਲ ਪੈਂਡਾ ਮਾਰ ਸਕਦਾ ਸੀ। ਸਰੀਰ ਵਿਚ ਫੁਰਤੀ ਇਤਨੀ ਸੀ ਕਿ ਸਾਰੇ ਦਲ ਦਾ ਝਟ ਨਿਰੀਖਣ ਕਰ ਲੈਂਦਾ ਸੀ। ਭੁੱਖ ਤੇ ਪਿਆਸ ਨੂੰ ਬਰਦਾਸ਼ਤ ਕਰਨ ਦੀ ਉਸ ਵਿਚ ਅਥਾਹ ਸ਼ਕਤੀ ਸੀ। ਉਹ ਸਾਰੀ-ਸਾਰੀ ਰਾਤ ਦਾ ਉਨੀਂਦਰਾ ਕੱਟ ਸਕਦਾ ਸੀ।[੨੩] ਸਰੀਰ ਦੀ ਹੱਡੀ ਸਖ਼ਤ ਸੀ ਜਿਸ ਕਰ ਕੇ ਮੰਜ਼ਿਲਾਂ ਮਾਰਨ ਲਈ ਲਗਾਤਾਰ ਘੋੜ-ਸਵਾਰੀ ਕਰ ਸਕਦਾ ਸੀ। ਆਤਮਿਕ ਤੌਰ 'ਤੇ ਉਹ ਇਤਨਾ ਬਲਵਾਨ ਸੀ ਕਿ ਗੁਰਦਾਸ ਨੰਗਲ ਦੇ ਲੰਮੇ ਘੇਰੇ ਦੌਰਾਨ ਪੈਦਾ ਹੋਈਆਂ ਭੁੱਖ-ਮਰੀ ਆਦਿ ਦੀਆਂ ਤਕਲੀਫਾਂ ਅਤੇ ਅੰਤ ਸ਼ਹੀਦੀ ਤੋਂ ਪਹਿਲੇ ਅਜਿਹੇ ਤਸੀਹੇ ਉਸ ਨੂੰ ਆਪਣੇ ਸਿਦਕ ਤੇ ਇਰਾਦੇ ਤੋਂ ਡੁਲ੍ਹਾ ਨਹੀਂ ਸਨ ਸਕੇ।

ਬਾਬਾ ਬੰਦਾ ਸਿੰਘ ਬਹਾਦਰ ਇਕ ਅਜਿਹਾ ਸੈਨਾਪਤੀ ਸੀ ਜੋ ਘੱਟ ਤੋਂ ਘੱਟ ਨੁਕਸਾਨ ਕਰਵਾ ਕੇ ਵੱਧ ਤੋਂ ਵੱਧ ਸਫਲਤਾ ਗ੍ਰਹਿਣ ਕਰਦਾ ਸੀ। ਉਹ ਆਪਣੀ ਰਣਨੀਤੀ ਨੂੰ ਬੜੀ ਸੂਝ-ਬੂਝ ਨਾਲ ਸਰੰਜਾਮ ਦਿੰਦਾ ਸੀ। ਬਹਾਦਰੀ ਤਾਂ ਭਾਵੇਂ ਉਸ ਦਾ ਖਾਸਾ ਸੀ ਪਰ ਉਹ ਜੰਗ ਉੱਤੇ ਉਤਨੀ ਦੇਰ ਤਕ ਉਤਾਰੂ ਨਹੀਂ ਸੀ ਹੁੰਦਾ ਜਿਤਨੀ ਦੇਰ ਤਕ ਉਸ ਨੂੰ ਜਿੱਤ ਦਾ ਯਕੀਨ ਨਹੀਂ ਸੀ ਹੋ ਜਾਂਦਾ। ਆਪਣੇ ਧਰਮ-ਯੁੱਧ ਦੇ ਮੁੱਢਲੇ ਦਿਨਾਂ ਵਿਚ ਉਸ ਨੇ ਸੋਨੀਪਤ ਉੱਪਰ ਉਦੋਂ ਹੀ ਧਾਵਾ ਕੀਤਾ ਜਦੋਂ ਉਸ ਪਾਸ ਮਾਕੂਲ ਗਿਣਤੀ ਵਿਚ ਸਿੰਘ ਇਕੱਠੇ ਹੋ ਗਏ ਸਨ। ਇਸੇ ਹੀ ਤਰ੍ਹਾਂ ਉਸ ਨੇ ਵਜ਼ੀਰ ਖਾਨ ਨਾਲ ਫੈਸਲਾਕੁੰਨ ਲੜਾਈ ਲਈ ਮਾਝੇ ਦੇ ਜੁਝਾਰੂ ਸਿੰਘਾਂ ਨੂੰ ਨਾਲ ਰਲਾਉਣਾ ਜ਼ਰੂਰੀ ਸਮਝਿਆ। ਸਪਸ਼ਟ ਹੈ ਕਿ ਖਾਲਸਾ ਦਲ ਵਿਚ ਸ਼ਾਮਲ ਹੋ ਚੁੱਕੀ ਲੁਟੇਰਿਆਂ ਦੀ ਧਾੜ ਨੂੰ ਵੀ ਆਪਣੀ ਅਸਲੀ ਸੈਨਿਕ ਸ਼ਕਤੀ ਸਮਝਣ ਦਾ ਧੋਖਾ ਨਹੀਂ ਸੀ

ਰੱਖਦਾ। ਉਸ ਦੀ ਜੰਗੀ ਕਲਾ ਦੀ ਵਿਸ਼ੇਸ਼ਤਾ ਇਸ ਵਿਚ ਸੀ ਕਿ ਉਹ ਦੁਸ਼ਮਣ ਤੋਂ ਬਚਾਉ ਕਰਨ ਦੀ ਬਜਾਇ ਉਸ ਉੱਪਰ ਪਹਿਲਾਂ ਹੀ ਆਕਰਮਣ ਕਰ ਦਿੰਦਾ ਸੀ। ਉਹ ਹਮੇਸ਼ਾਂ ਅਚਾਨਕ ਹਮਲਾ ਕਰਦਾ ਸੀ ਅਤੇ ਉਸ ਦਾ ਵਾਰ ਹਮੇਸ਼ਾਂ ਫੈਸਲਾਕੁੰਨ ਹੋਇਆ ਕਰਦਾ ਸੀ। ਧਾਵਾ ਕਰਨ ਸਮੇਂ ਉਹ ਬਿਜਲੀ ਦੀ ਰਫ਼ਤਾਰ ਨਾਲ ਅੱਗੇ ਵਧਦਾ ਸੀ ਤੇ ਗਜ਼ਬ ਦੀ ਸ਼ਕਤੀ ਨਾਲ ਝਪਟਦਾ ਸੀ ਕਿ ਵੈਰੀ ਨੂੰ ਸੰਭਲਣ ਦਾ ਮੌਕਾ ਹੀ ਨਹੀਂ ਸੀ ਮਿਲਦਾ। ਨਵੰਬਰ ੧੭੧੧ ਈ. ਵਿਚ ਇਕ ਦਿਨ ਸਵੇਰ-ਸਾਰ ਉਸ ਨੇ ਸਮਾਣਾ ਉੱਤੇ ਕਈ ਕੋਹਾਂ ਤੋਂ ਸ਼ੂਟ ਵੱਟ ਕੇ ਧਾਵਾ ਕੀਤਾ ਸੀ ਕਿ ਮੁਗ਼ਲਾਂ ਨੂੰ ਸ਼ਹਿਰ ਦੇ ਦਰਵਾਜ਼ੇ ਬੰਦ ਕਰਨ ਦਾ ਮੌਕਾ ਹੀ ਨਾ ਮਿਲਿਆ। ਇਸੇ ਹੀ ਤਰ੍ਹਾਂ ਉਸ ਨੇ ੬ ਮਾਰਚ ੧੭੧੧ ਈ. ਵਿਚ ਬਜ਼ੀਦ ਖਾਨ ਅਤੇ ਸਮਸ਼ ਖਾਨ ਉੱਪਰ ਰਾਇਪੁਰ ਬਹਿਰਾਮ ਦੇ ਸਥਾਨ ਉੱਤੇ ਅਚਾਨਕ ਝਪਟ ਮਾਰੀ ਸੀ। ਉਹ ੩੦ ਨਵੰਬਰ ੧੭੧੦ ਈ. ਦੀ ਰਾਤ ਨੂੰ ਸ਼ਾਹੀ ਸੈਨਾ ਦੇ ਲੋਹਗੜ੍ਹ ਦੇ ਘੇਰੇ ਨੂੰ ਤੋੜ ਕੇ ਸਾਫ ਨਿਕਲ ਗਿਆ ਸੀ ਤੇ ਬਿਜਲੀ ਦੀ ਤੇਜ਼ੀ ਨਾਲ ਪਹਾੜੀ ਰਿਆਸਤਾਂ ਨੂੰ ਸੋਧਦਾ ਹੋਇਆ ਫਰਵਰੀ-ਮਾਰਚ ੧੭੧੧ ਈ. ਵਿਚ ਉਸ ਨੇ ਅਚਾਨਕ ਬਟਾਲਾ-ਕਲਾਨੌਰ ਵਿਚ ਪ੍ਰਗਟ ਹੋ ਕੇ ਤਰਥੱਲੀ ਮਚਾ ਦਿੱਤੀ ਸੀ। ਗੁਰਦਾਸ ਨੰਗਲ ਦੇ ਘੇਰੇ ਤੋਂ ਪੂਰਵ ਮੁਗ਼ਲ ਸੈਨਾ ਨੇ ਉਸ ਨੂੰ ਦੋ ਵਾਰ ਲੋਹਗੜ੍ਹ (ਨਵੰਬਰ ੧੭੧੦ ਤੇ ਜੂਨ ੧੭੧੩) ਵਿਚ ਤੇ ਇਕ ਵਾਰ ਪਸਰੂਰ ਨੇੜੇ (ਜੂਨ ੧੭੧੧) ਘੇਰ ਕੇ ਮਾਰਨ ਦੀ ਕੋਸ਼ਿਸ਼ ਕੀਤੀ ਪਰ ਉਹ ਹਮੇਸ਼ਾਂ ਹੀ ਦੁਸ਼ਮਣ ਦੇ ਘੇਰੇ ਨੂੰ ਚੀਰ ਕੇ ਨਿਕਲ ਜਾਂਦਾ ਰਿਹਾ। ੧੭੧੫ ਈ. ਵਿਚ ਗੁਰਦਾਸ ਨੰਗਲ ਦੇ ਘੇਰੇ ਸਮੇਂ ਮੁਗ਼ਲ ਸੈਨਾਪਤੀਆਂ ਨੂੰ ਹਮੇਸ਼ਾਂ ਇਹ ਡਰ ਲੱਗਾ ਰਹਿੰਦਾ ਸੀ ਕਿ ਘੇਰੇ ਅੰਦਰਲੇ ਸਿੰਘ ਕਿਧਰੇ ਇਕੱਠੇ ਹੋ ਕੇ ਜ਼ੋਰਦਾਰ ਹਮਲਾ ਕਰ ਕੇ ਘੇਰੇ ਨੂੰ ਤੋੜ ਕੇ ਆਪਣੇ ਆਗੂ ਨੂੰ ਬਾਹਰ ਕੱਢ ਕੇ ਹੀ ਨਾ ਲੈ ਜਾਣ।

ਦੁਸ਼ਮਣ ਦੇ ਹਮਲੇ ਤੋਂ ਸੁਰੱਖਿਆ ਦਾ ਜੰਗੀ-ਹੁਨਰ ਵੀ ਕਮਾਲ ਦਾ ਸੀ। ਉਸ ਨੇ ਸਢੌਰੇ-ਲੋਹਗੜ੍ਹ ਅਤੇ ਲੋਹਗੜ੍ਹ-ਸਿਤਾਰਗੜ੍ਹ ਵਿਚਕਾਰ ਕੋਈ ੫੨ ਫ਼ੌਜੀ ਚੌਕੀਆਂ ਕਾਇਮ ਕੀਤੀਆਂ ਸਨ। ਇਨ੍ਹਾਂ ਨੂੰ ਐਸੇ ਢੰਗ ਨਾਲ ਤਕਸੀਲ ਕੀਤਾ ਕਿ ਇਨ੍ਹਾਂ ਤੋਂ ਸਹਿਜੇ ਹੀ ਪਿਛਾਂਹ ਨੂੰ ਹਟਿਆ ਜਾ ਸਕਦਾ ਸੀ ਤੇ ਲੋੜ ਪੈਣ 'ਤੇ ਇਕ ਤੋਂ ਦੂਸਰੀ ਨੂੰ ਕੁਮਕ (ਸਹਾਇਤਾ) ਪਹੁੰਚਾਈ ਜਾ ਸਕਦੀ ਸੀ। ਜੇਕਰ ਦੁਸ਼ਮਣ ਸੈਨਾ ਇਨ੍ਹਾਂ ਨੂੰ ਸਰ ਕਰ ਲੈਂਦੀ ਸੀ ਤਾਂ ਉਹ ਸਿੱਧੀ ਸਿੱਖਾਂ ਦੇ ਤੀਰਾਂ ਤੇ ਬੰਦੂਕਾਂ ਦੀ ਮਾਰ ਹੇਠ ਆ ਜਾਂਦੀ ਸੀ। ਸੁਰੱਖਿਆ ਦੀ ਦ੍ਰਿਸ਼ਟੀ ਤੋਂ ਲੋਹਗੜ੍ਹ ਤੇ ਸਿਤਾਰਗੜ੍ਹ ਬਹੁਤ ਮਹਿਫੂਜ਼ ਥਾਂ ਸਨ। ਫ਼ਾਰਸੀ ਦੇ ਇਤਿਹਾਸਕਾਰ ਮੰਨਦੇ ਹਨ ਕਿ ਤਕਰੀਬਨ ਸੱਠ ਹਜ਼ਾਰ ਸਿਪਾਹੀ ਵੀ ਇਸ ਨੂੰ ਸਰ ਕਰਨ ਲਈ ਨਾਕਾਫੀ ਸਨ। ਸੁਰੱਖਿਆ ਲਈ ਲੋਹਗੜ੍ਹ ਤੇ ਸਿਤਾਰਗੜ੍ਹ ਦੇ ਪਹਾੜੀ ਕਿਲ੍ਹਿਆਂ ਦੀ ਚੋਣ ਉਸ ਦੇ ਜੰਗੀ-ਹੁਨਰ ਤੇ ਕਲਾ ਦੀ ਜਿਉਂਦੀ-ਜਾਗਦੀ ਮਿਸਾਲ ਹੈ। ਗੁਰਦਾਸ ਨੰਗਲ ਦੇ ਘੇਰੇ ਤੋਂ ਪਹਿਲਾਂ ਇਸ ਦੇ ਆਸੇ-ਪਾਸੇ ਫ਼ੌਜੀ ਚੌਕੀਆਂ ਬਣਾਉਣ ਦੀ ਯੋਜਨਾ ਸੀ ਪਰ ਵਕਤ ਦੀ ਤੰਗੀ ਕਾਰਨ ਸਮੇਂ ਸਿਰ ਸਿਰੇ

ਨਹੀਂ ਸੀ ਚੜ੍ਹੀ।

ਉਸ ਨੇ ਮੁਗ਼ਲ ਸੈਨਾ ਨਾਲ ਸੰਘਰਸ਼ ਦੇ ਲਈ ਕੁਝ ਨਵੀਆਂ ਜੰਗੀ ਚਾਲਾਂ ਤੇ ਪੈਂਤੜੇ ਵੀ ਅਜਮਾਏ। ਮੁਗ਼ਲ ਸੈਨਾ ਦੀ ਸਭ ਤੋਂ ਵੱਡੀ ਤਾਕਤ ਉਸ ਦਾ ਤੋਪਖਾਨਾ ਸੀ। ਬਾਬਾ ਬੰਦਾ ਸਿੰਘ ਬਹਾਦਰ ਪਾਸ ਗਿਣਤੀ ਦੀਆਂ ਤੋਪਾਂ ਸਨ, ਜੋ ਸਰਹਿੰਦ ਫਤਿਹ ਉਪਰੰਤ ਹੱਥ ਲੱਗੀਆਂ ਸਨ। ਨਵੀਆਂ ਤੋਪਾਂ ਦੀ ਢਲਾਈ ਲਈ ਲੋਹੇ ਅਤੇ ਗੋਲੇ ਆਦਿ ਲਈ ਸਿੱਕੇ ਦੀ ਜ਼ਰੂਰਤ ਸੀ, ਜਿਸ ਦੀ ਪੂਰਤੀ ਬੜੀ ਮੁਸ਼ਕਿਲ ਸੀ। ਤੋਪਖਾਨੇ ਦੀ ਇਸ ਘਾਟ ਨੂੰ ਪੂਰਿਆਂ ਕਰਨ ਲਈ ਇਮਲੀ ਦੇ ਦਰੱਖਤ ਦੇ ਮੋਟੇ ਤਣੇ ਵਿਚ ਛੇਕ ਮਾਰ ਕੇ ਤੇ ਇਸ ਦੇ ਉੱਪਰ ਲੋਹੇ ਦੇ ਕੜੇ ਚਾੜ੍ਹ ਕੇ ਤੋਪ ਤਿਆਰ ਕੀਤੀ ਗਈ। ਇਸ ਵਿਚ ਸਿੱਕੇ ਦੇ ਗੋਲਿਆਂ ਦੀ ਥਾਂ 'ਤੇ ਪੱਥਰਾਂ ਦੀ ਵਰਤੋਂ ਕੀਤੀ ਗਈ। ਫ਼ਾਰਸੀ ਦੇ ਇਤਿਹਾਸਕਾਰ ਲਿਖਦੇ ਹਨ ਕਿ ਭਾਵੇਂ ਇਹ ਪੂਰੀ ਤੋਪ ਦਾ ਕੰਮ ਨਹੀਂ ਸੀ ਦਿੰਦੀ ਪਰ ਤੋਪ ਦੀ ਅੱਧੀ ਮਾਰ ਦਾ ਕੰਮ ਜ਼ਰੂਰ ਕਰਦੀ ਸੀ। ਇਸੇ ਹੀ ਤਰ੍ਹਾਂ ਮੁਗ਼ਲਾਂ ਦੇ ਕਿਲ੍ਹਿਆਂ ਨੂੰ ਸਰ ਕਰਨ ਲਈ ਮੋਰਚਾਲ (ਮੋਰਚੇ) ਈਜ਼ਾਦ ਕੀਤੇ ਗਏ। ਉਪਰੋਕਤ ਕਿਸਮ ਦੀਆਂ ਕਾਢਾਂ ਤੇ ਇਨ੍ਹਾਂ ਦੀ ਸਫ਼ਲਤਾ ਸਹਿਤ ਵਰਤੋਂ ਬਾਬਾ ਬੰਦਾ ਸਿੰਘ ਬਹਾਦਰ ਦੀ ਸੈਨਿਕ ਪ੍ਰਭਿਤਾ ਤੇ ਜੰਗੀਹੁਨਰ ਦੀਆਂ ਗਵਾਹ ਹਨ।

ਬਾਬਾ ਬੰਦਾ ਸਿੰਘ ਬਹਾਦਰ ਆਲ੍ਹਾ ਦਰਜੇ ਦਾ ਸਿਆਸਤਦਾਨ ਵੀ ਸੀ। ਉਸ ਨੂੰ ਮੁਗ਼ਲ ਸਾਮਰਾਜ ਦੀ ਸੈਨਿਕ ਸ਼ਕਤੀ ਤੇ ਜੰਗੀ ਵਸੀਲਿਆਂ ਦਾ ਚੰਗੀ ਤਰ੍ਹਾਂ ਗਿਆਨ ਸੀ। ਉਸ ਨੂੰ ਇਹ ਵੀ ਪਤਾ ਸੀ ਕਿ ਸੀਮਿਤ ਸੈਨਿਕ ਵਸੀਲਿਆਂ ਨਾਲ ਮੁਗ਼ਲ ਸੈਨਾ ਨਾਲ ਲੰਮੇ ਸਮੇਂ ਲਈ ਟੱਕਰ ਲੈਣਾ ਕੋਈ ਅਸਾਨ ਕੰਮ ਨਹੀਂ ਹੈ। ਇਸ ਸਥਿਤੀ ਵਿਚ ਉਸ ਨੇ ਮੁਗ਼ਲਾਂ ਦੇ ਅੱਤਿਆਚਾਰ, ਬੇਇਨਸਾਫੀ ਤੇ ਗ਼ਲਤ ਨੀਤੀਆਂ ਤੋਂ ਦੁਖੀ ਲੋਕਾਂ ਨੂੰ ਲਾਮਬੰਦ ਕਰਨ ਦਾ ਬੀੜਾ ਉਠਾਇਆ। ਇਸ ਮਕਸਦ ਵਿਚ ਉਸ ਨੇ ਜਮੁਨਾ-ਗੰਗ ਦੁਆਬ ਦੇ ਗੁੱਜਰਾਂ ਤੇ ਪਹਾੜ ਦੇ ਗੁੱਜਰਾਂ ਤੇ ਪੰਜਾਬ ਦੀਆਂ ਪਹਾੜੀ ਰਿਆਸਤਾਂ ਦੇ ਜ਼ਿਮੀਂਦਾਰਾਂ ਨੂੰ ਆਪਣੇ ਨਾਲ ਰਲਾਉਣ ਦੀ ਕੋਸ਼ਿਸ਼ ਕੀਤੀ। ਰਾਜਪੂਤਾਨੇ ਵਿਚ ਅੰਬੇਰ ਤੇ ਜੋਧਪੁਰ ਦੇ ਰਾਜਪੂਤ ਰਾਜੇ ਮੁਗ਼ਲਾਂ ਵਿਰੁੱਧ ਬਗ਼ਾਵਤ ਦੇ ਰਾਹ ਉੱਤੇ ਤੁਰੇ ਹੋਏ ਸਨ। ਬਾਬਾ ਬੰਦਾ ਸਿੰਘ ਬਹਾਦਰ ਨੇ ਰਾਜਪੂਤ ਰਾਜਿਆਂ ਨਾਲ ਸੰਪਰਕ ਸਥਾਪਿਤ ਕਰਨ ਦੀ ਪਹਿਲ ਕਦਮੀ ਕੀਤੀ ਤੇ ਉਨ੍ਹਾਂ ਨੂੰ ਮੁਗ਼ਲਾਂ ਨਾਲ ਸੰਘਰਸ਼ ਕਰਨ ਲਈ ਸਿੱਖ-ਰਾਜਪੂਤ ਗਠ-ਬੰਧਨ ਦੀ ਤਜਵੀਜ਼ ਪੇਸ਼ ਕੀਤੀ। ਸਿਆਸਤ ਦੀ ਦ੍ਰਿਸ਼ਟੀ ਤੋਂ ਇਹ ਬੜੀ ਆਲ੍ਹਾ ਦਰਜੇ ਦੀ ਚਾਲ ਸੀ ਪਰ ਰਾਜਪੂਤ ਰਾਜਿਆਂ ਦੀ ਬੇਰੁਖ਼ੀ ਤੇ ਖੁਦਗ਼ਰਜ਼ੀ ਕਾਰਨ ਨਾਕਾਮ ਹੋ ਗਈ ਨਹੀਂ ਤਾਂ ਮੁਗ਼ਲ ਸਾਮਰਾਜ ਦਾ ਭੋਗ ਬੜਾ ਸਮਾਂ ਪਹਿਲਾਂ ਹੀ ਪੈ ਜਾਣਾ ਸੀ।

ਉਪਰੋਕਤ ਸਾਰੀ ਚਰਚਾ ਦਾ ਸਾਰ ਇਹ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਖ਼ਸੀਅਤ ਦਾ ਅਕਸ ਸਿੱਖ ਮਾਨਸਿਕਤਾ ਵਿਚ 'ਬੰਦਾ ਬਹਾਦਰ' ਦੇ ਵਜੋਂ ਬੜਾ

ਡੂੰਘਾ ਉਕਰਿਆ ਹੋਇਆ ਹੈ। ਨੰਦੇੜ ਵਿਚ ਗੁਰੂ-ਸ਼ਰਨ ਆਉਣ ਤੋਂ ਲੈ ਕੇ ਆਪਣੇ ਅੰਤਲੇ ਸਾਹਾਂ ਤਕ ਉਹ ਗੁਰੂ ਪ੍ਰਤੀ ਵਫ਼ਾਦਾਰ ਰਿਹਾ। ਉਹ ਬਹੁਪੱਖੀ ਪ੍ਰਤਿਭਾ ਦਾ ਮਾਲਕ ਸੀ, ਜਿਸ ਨੂੰ ਮੁਕੰਮਲ ਇਨਸਾਨ ਭਾਵ 'ਬੰਦਾ' ਕਹਿ ਸਕਦੇ ਹਾਂ। ਉਸ ਨੇ ਆਪਣੇ ਆਚਰਨ ਰਾਹੀਂ ਗੁਰੂ ਕਾ ਬੰਦਾ ਹੋਣ ਦਾ ਸਬੂਤ ਦਿੱਤਾ। ਮੈਦਾਨ-ਏ-ਜੰਗ ਹੋਵੇ ਜਾਂ ਸ਼ਹੀਦੀ ਸਮੇਂ ਦਰਦਨਾਕ ਸਾਕੇ ਜਾਂ ਅਸਹਿ ਤਸੀਹੇ, ਕਾਇਰਤਾ ਜਾਂ ਬੁਜ਼ਦਿਲੀ ਦਾ ਖਿਆਲ ਤਕ ਵੀ ਉਸ ਦੇ ਨੇੜੇ ਦੀ ਨਹੀਂ ਸੀ ਲੰਘਿਆ। ਉਹ ਸੱਚਮੁਚ ਦਾ ਬਹਾਦਰ ਸੀ, ਜਿਸ ਦੇ ਮੁਕਾਬਲੇ ਵਿਚ ਆਉਣ ਤੋਂ ਵੱਡੇ-ਵੱਡੇ ਖੱਬੀ-ਖਾਨ ਕੰਨੀ ਕਤਰਾਉਂਦੇ ਸਨ।

**ਹਵਾਲੇ :**


੧. ਭਾਈ ਕੇਸਰ ਸਿੰਘ (ਛਿੱਬਰ), *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ*, ਸਫ਼ਾ ੧੧੭.

੨. ਭਾਈ ਰਤਨ ਸਿੰਘ (ਭੰਗੂ), *ਸ੍ਰੀ ਗੁਰ ਪੰਥ ਪ੍ਰਕਾਸ਼*, ਸਫ਼ਾ ੭੬.

੩. ਉਹੀ.

੪. ਉਹੀ, ਸਫ਼ਾ ੭੯.

੫. ਉਹੀ.

੬. ਯਾਰ ਮੁਹੰਮਦ ਖਾਨ ਕਲੰਦਰ, *ਦਸਤੂਰ-ਉਲ-ਇੰਸ਼ਾ*

*੭. ਅਖਬਾਰਿ ਦਰਬਾਰਿ ਮੁਅੱਲਾ*, ਸਫ਼ਾ ੩੨.

੮. ਭਾਈ ਰਤਨ ਸਿੰਘ (ਭੰਗੂ), *ਉਕਤ*, ਸਫ਼ਾ ੧੩੦.

੯. *ਅਖਬਾਰਿ ਦਰਬਾਰਿ ਮੁਅੱਲਾ*, ਸਫ਼ਾ ੫੧, ੭੧-੭੨,੯੭,੧੦੪,੧੬੮.

੧੦. *ਅਖਬਾਰਿ ਦਰਬਾਰਿ ਮੁਅੱਲਾ*, ਸਫ਼ਾ ੬੩.

੧੧. *ਉਹੀ।*

੧੨. *ਉਹੀ*, ਸਫ਼ਾ ੪੯.

੧੩. *ਉਹੀ।*

੧੪. ਭਾਈ ਕੇਸਰ ਸਿੰਘ (ਛਿੱਬਰ), *ਉਕਤ*, ਸਫ਼ਾ ੧੩੧.

੧੫. ਭਾਈ ਰਤਨ ਸਿੰਘ (ਭੰਗੂ), *ਉਕਤ* ਸਫ਼ਾ ੧੧੦.

੧੬. ਭਾਈ ਕੇਸਰ ਸਿੰਘ (ਛਿੱਬਰ), *ਉਕਤ*, ਸਫ਼ਾ ੧੩੧.

੧੭. *ਉਹੀ।*

੧੮. William Irvine, *Op.cit.*

੧੯. ਖਾਫੀ ਖਾਨ, *ਮੁੰਤਖਾਬੁ-ਲ-ਲੁਬਾਬ*

੨੦. ਭਾਈ ਰਤਨ ਸਿੰਘ (ਭੰਗੂ), *ਉਕਤ*, ਸਫ਼ਾ ੮੦.

੨੧. *ਉਹੀ*, ਸਫ਼ੇ ੮੮, ੧੧੬.

੨੨. *ਉਹੀ*, ਸਫ਼ਾ ੧੧੭.

੨੩. *ਉਹੀ*, ਸਫ਼ਾ ੧੦੦.


■

# ਸੁਜਾਖੇ-ਸੂਰਮੇ ਨੂੰ ਸਿਜਦਾ

*-ਡਾ. ਰੂਪ ਸਿੰਘ**

ਸੰਸਾਰਿਕ ਸ਼ਬਦਾਵਲੀ 'ਚ ਸੁਜਾਖਾ ਉਸ ਨੂੰ ਆਖਦੇ ਹਨ, ਜਿਸ ਦੀ ਨਜ਼ਰ ਚੰਗੀ ਹੋਵੇ, ਉੱਤਮ ਨੇਤਰਾਂ ਵਾਲਾ, ਦੂਰ-ਅੰਦੇਸ਼ ਤੇ ਸੂਰਮਾ-ਸੂਰ, ਯੋਧਾ, ਬੀਰ-ਬਹਾਦਰ, ਬਲਵਾਨ ਅਤੇ ਅੰਧਾ, ਨੇਤਰਹੀਣ, ਨੈਣਾਂ ਦੀ ਜੋਤ-ਨਜ਼ਰ ਤੋਂ ਰਹਿਤ। ਮੈਂ ਜਿਸ ਪ੍ਰਮੁੱਖ ਸਿੱਖ ਸ਼ਖ਼ਸੀਅਤ ਬਾਰੇ ਜਾਣੂ ਕਰਾਉਣ ਲਈ ਬਹੁਤ ਸਮੇਂ ਤੋਂ ਸੋਚਦਾ-ਲੋਚਦਾ ਤੇ ਸਿਜਦਾ ਕਰਨਾ ਚਾਹੁੰਦਾ ਹਾਂ, ਅਕਾਲ ਪੁਰਖ ਦੀ ਰਹਿਮਤ ਤੇ ਸ੍ਰੀ ਗੁਰੂ ਰਾਮਦਾਸ ਜੀ ਦੀ ਬਖ਼ਸ਼ਿਸ਼ ਸਦਕਾ ਉਹ ਤਿੰਨਾਂ ਹੀ ਪੱਖਾਂ ਤੋਂ ਸੰਪੂਰਨ ਹੈ।

ਵਿਸ਼ਵ-ਪ੍ਰਸਿੱਧੀ ਭਾਈ ਗੁਰਮੇਜ ਸਿੰਘ ਜੀ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਦੇ ਹਜ਼ੂਰੀ ਕੀਰਤਨੀਏ ਹੋਣ ਕਰਕੇ ਪ੍ਰਾਪਤ ਕੀਤੀ, ਪਰ ਮਨੁੱਖੀ ਜੀਵਨ ਦੀ ਅੰਮ੍ਰਿਤਾ-ਸਦੀਵਤਾ, 'ਨੈਣ ਜੋਤਿ' ਤੋਂ ਹੀਣ ਹੋਣ ਦੇ ਬਾਵਜੂਦ ਬਰੇਲ ਲਿਪੀ (ਜਿਸ ਨੂੰ ਟੋਹ ਕੇ ਨੈਣਾਂ ਦੀ ਜੋਤਿ ਤੋਂ ਹੀਣ ਮਾਨਵ ਪੜ੍ਹਦੇ ਹਨ) ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਨੂੰ ਲਿਪੀਅੰਤਰਨ ਕਰ ਕੇ, ਸੁਮੇਰ ਪਰਬਤ ਦੇ ਸਮਾਨ ਸਰਬੱਤ ਦੇ ਭਲੇ ਦੀ ਸੇਵਾ ਕਰ ਕੇ ਨਵਾਂ ਕੀਰਤੀਮਾਨ ਸਥਾਪਿਤ ਕੀਤਾ, ਉਸ ਸਦਕਾ ਪ੍ਰਾਪਤ ਹੋਈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਸ੍ਰੀ ਹਰਿਮੰਦਰ ਸਾਹਿਬ 'ਚ ਕੀਰਤਨ ਦੀ ਸੇਵਾ ਵਿਰਲਿਆਂ ਨੂੰ ਹੀ ਮਿਲਦੀ ਹੈ, ਫਿਰ ਸੰਸਾਰ 'ਤੇ ਨਾਮਣਾ ਖੱਟਣ ਦਾ ਮੌਕਾ ਕੇਵਲ ਭਾਈ ਗੁਰਮੇਜ ਸਿੰਘ ਵਰਗੀਆਂ ਗੁਰੂ-ਦਰ ਤੋਂ ਵਰੋਸਾਈਆਂ ਰੂਹਾਂ ਨੂੰ ਹੀ ਪ੍ਰਾਪਤ ਹੁੰਦਾ ਹੈ।

ਸਤਿ-ਸੰਤੋਖ, ਸਹਿਜ, ਸਾਦਗੀ, ਸੁਹਿਰਦਤਾ, ਸੂਝਵਾਨ ਸਮੇਂ ਦਾ ਸਦਉਪਯੋਗ ਕਰਨ ਵਾਲੇ ਸ਼੍ਰੋਮਣੀ ਰਾਗੀ, 'ਸੁਜਾਖੇ-ਸੂਰਮੇ' ਭਾਈ ਸਾਹਿਬ ਭਾਈ ਗੁਰਮੇਜ ਸਿੰਘ ਨੂੰ ਸਿਜਦਾ ਕਰਨ ਤੋਂ ਪਹਿਲਾਂ ਗੁਰਮਤਿ ਦ੍ਰਿਸ਼ਟੀ ਤੋਂ ਇਨ੍ਹਾਂ ਸ਼ਬਦਾਂ ਨੂੰ ਸਮਝਣ ਦਾ ਯਤਨ ਕਰਦੇ ਹਾਂ:

ਉਨ੍ਹਾਂ ਨੂੰ ਜਿਨ੍ਹਾਂ ਮਨੁੱਖਾਂ ਪਾਸ ਅੱਖਾਂ ਦੀ ਰੋਸ਼ਨੀ ਪ੍ਰਾਪਤ ਨਹੀਂ ਸੰਸਾਰ ਭਾਸ਼ਾ ਵਿਚ ਅਸੀਂ ਅੰਨ੍ਹੇ (ਅੰਧੇ) ਕਹਿੰਦੇ ਹਾਂ, ਪਰ ਗੁਰਮਤਿ ਵਿਚਾਰਧਾਰਾ ਇਸ ਨੂੰ ਪ੍ਰਵਾਨ ਨਹੀਂ ਕਰਦੀ। ਪਾਵਨ ਗੁਰਬਾਣੀ ਅਨੁਸਾਰ ਅੰਨ੍ਹੇ ਉਹ ਨਹੀਂ, ਜਿਨ੍ਹਾਂ ਦੀਆਂ ਅੱਖਾਂ ਨਹੀਂ ਭਾਵ ਕਿ ਅੱਖਾਂ ਤੋਂ ਦੇਖ ਨਹੀਂ ਸਕਦੇ। ਸਗੋਂ ਅੰਨ੍ਹੇ (ਅੰਧੇ) ਉਹ ਹਨ ਜੋ ਗਿਆਨ ਤੋਂ ਹੀਣੇ, ਮੂਰਖ, ਹਉਮੈਂ-ਹੰਕਾਰ ਦੇ ਧਾਰਨੀ, ਧਾਰਮਿਕ, ਸਮਾਜਿਕ, ਰਾਜਨੀਤਿਕ ਲੋਕ ਹਨ, ਜਿਨ੍ਹਾਂ ਦੀ ਗਿਣਤੀ ਵਰਤਮਾਨ ਸਮਾਜ 'ਚ ਚੋਖੀ ਹੈ:

*ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ ॥* *(ਪੰਨਾ ੯੫੪)*

---

**ਮੁੱਖ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

*ਅੰਧਾ ਆਗੂ ਜੇ ਥੀਐ ਕਿਉ ਪਾਧਰੁ ਜਾਣੈ ॥* *(ਪੰਨਾ ੭੬੭)*
*ਅਗਿਆਨੀ ਅੰਧਾ ਅੰਧੁ ਅੰਧਾਰਾ ॥* *(ਪੰਨਾ ੧੧੬)*
*ਧਨ ਭੂਮਿ ਕਾ ਜੋ ਕਰੈ ਗੁਮਾਨੁ ॥ ਸੋ ਮੂਰਖੁ ਅੰਧਾ ਅਗਿਆਨੁ ॥* *(ਪੰਨਾ ੨੭੮)*

ਅਸੀਂ ਅੱਖਾਂ ਵਾਲੇ ਸੰਸਾਰਕ ਹਉਮੈਂ-ਹੰਕਾਰ, ਅਗਿਆਨਤਾ ਵੱਸ ਆਪਣੇ ਆਪ ਨੂੰ ਸਿਆਣੇ-ਸਦਵਾਉਂਦੇ ਹਾਂ, ਪਰ ਮਨ ਕਰਕੇ ਅੰਨ੍ਹੇ ਹਾਂ-ਇਹ ਅਚਰਜ ਕੌਤਕ ਹੈ:

*ਸੁਣਿ ਵੇਖਹੁ ਲੋਕਾ ਏਹੁ ਵਿਡਾਣੁ ॥ ਮਨਿ ਅੰਧਾ ਨਾਉ ਸੁਜਾਣੁ ॥* *(ਪੰਨਾ ੪੭੧)*

ਸਤਿਗੁਰੂ ਜੀ ਨੇ ਫ਼ੈਸਲਾ ਕਰ ਦਿੱਤਾ ਕਿ ਜੋ ਮਾਨਵ ਪਰਮਾਤਮਾ ਦੀ ਰਜ਼ਾ ਵਿਚ ਨੇਤਰਹੀਣ ਹੋ ਗਿਆ, ਉਸ ਨੂੰ ਅਸੀਂ ਅੰਨ੍ਹਾ ਨਹੀਂ ਆਖ ਸਕਦੇ; ਅੰਨ੍ਹਾ ਤਾਂ ਉਹ ਹੈ ਜੋ ਪਰਮਾਤਮਾ ਦੇ ਹੁਕਮ, ਰਜ਼ਾ, ਅਨੁਸ਼ਾਸਨ ਨੂੰ ਨਹੀਂ ਸਮਝਦਾ-ਮੰਨਦਾ। ਧਰਮ-ਸਮਾਜ ਦੇ ਆਗੂ ਸਦਵਾਉਂਦੇ ਹਨ, ਪਰ ਆਪ ਧਰਮ-ਕਰਮੀ ਨਹੀਂ। ਜੋ ਧਰਮ-ਸਮਾਜ ਦੀ ਮਰਯਾਦਾ ਦੂਸਰਿਆਂ ਨੂੰ ਸਮਝਾਉਂਦੇ; ਦਿਖਾਵਾ ਕਰਦੇ ਹਨ, ਪਰ ਆਪ ਨਹੀਂ ਸਮਝਦੇ-ਪਛਾਣਦੇ, ਕਮਾਉਂਦੇ ਉਹ ਲੋਕ ਅੰਧੇ (ਅੰਨ੍ਹੇ) ਹਨ:

*ਸੋ ਕਿਉ ਅੰਧਾ ਆਖੀਐ ਜਿ ਹੁਕਮਹੁ ਅੰਧਾ ਹੋਇ ॥*
*ਨਾਨਕ ਹੁਕਮੁ ਨ ਬੁਝਈ ਅੰਧਾ ਕਹੀਐ ਸੋਇ ॥* *(ਪੰਨਾ ੯੫੪)*

ਫ਼ੈਸਲਾ ਅਸੀਂ ਆਪ ਕਰਨਾ ਹੈ ਕਿ ਅਸੀਂ 'ਸੁਜਾਖੇ' ਹਾਂ ਜਾਂ 'ਸੂਰਮੇ' ਭਾਈ ਸਾਹਿਬ ਭਾਈ ਗੁਰਦਾਸ ਜੀ ਵੀ ਧਰਮ, ਸਮਾਜ ਸੰਸਾਰਕ ਲੋਕਾਂ ਦੀ ਸਥਿਤੀ ਨੂੰ ਸਪਸ਼ਟ ਕਰਦੇ ਹਨ:

*ਨਾਉ ਸੁਜਾਖੇ ਅੰਨ੍ਹਿਆਂ ਮਾਇਆ ਮਦ ਮਤਵਾਲੇ ਰੋਂਦੇ।* *( ਵਾਰ ੩੭:੧੯)*

ਪਰ ਭਾਈ ਗੁਰਮੇਜ ਸਿੰਘ ਜੀ ਇਸ ਤੋਂ ਬਿਲਕੁੱਲ ਭਿੰਨ-ਵਿਲੱਖਣ ਹਨ- ਉਨ੍ਹਾਂ ਪਾਸ ਚਲਾਏਮਾਨ ਸੰਸਾਰ ਨੂੰ ਦੇਖਣ ਵਾਸਤੇ ਸੰਸਾਰਿਕ ਅੱਖਾਂ ਨਹੀਂ ਹਨ, ਪਰ ਗਿਆਨ ਨੇਤਰਾਂ ਸਦਕਾ, ਉਹ ਸੁਜਾਨ, ਸੁਜਾਖੇ-ਸੂਰਮੇ ਹਨ। ਉਨ੍ਹਾਂ ਖ਼ੁਦ ਹੀ ਗੁਰਬਾਣੀ ਗਿਆਨ ਪ੍ਰਾਪਤ ਨਹੀਂ ਕੀਤਾ, ਸਗੋਂ ਖੂਬ ਵੰਡਿਆ ਵੀ ਹੈ।

ਭਾਈ ਗੁਰਮੇਜ ਸਿੰਘ ਜੀ ਬਚਪਨ 'ਚ 'ਸੁਜਾਖੇ' ਸਨ, ਫਿਰ ਚੇਚਕ ਦੀ ਬਿਮਾਰੀ ਕਾਰਨ, ਅੱਖਾਂ ਦੀ ਜੋਤ ਚਲੀ ਗਈ- 'ਸੂਰਮੇ' ਬਣ ਗਏ। ਗੁਰਸਿੱਖੀ ਜੀਵਨ-ਜੀਉਂਦਿਆਂ ਜੋ ਘਾਲ-ਕਮਾਈ ਕੀਤੀ ਉਸ ਨਾਲ ਫਿਰ 'ਸੁਜਾਖੇ-ਸੂਰਮੇ' ਬਣ ਵਿਸ਼ਵ-ਪ੍ਰਸਿੱਧੀ ਪ੍ਰਾਪਤ ਕੀਤੀ। ਆਓ, ਸੰਖੇਪ 'ਚ ਉਨ੍ਹਾਂ ਦੇ ਜੀਵਨ-ਦਰਸ਼ਨ ਦੇ ਦੀਦਾਰ ਕਰੀਏ!

ਭਾਈ ਗੁਰਮੇਜ ਸਿੰਘ ਜੀ ਦਾ ਜਨਮ ਸਧਾਰਨ ਸਿੱਖ ਕਿਰਸਾਣ ਪਰਵਾਰ ਵਿਚ ੧੦ ਸਤੰਬਰ, ੧੯੪੦ ਈ. ਨੂੰ ਪਿੰਡ ਬਜ਼ੀਦਪੁਰ, ਜ਼ਿਲ੍ਹਾ ਜਲੰਧਰ 'ਚ ਮਾਤਾ ਰਾਜ ਕੌਰ ਤੇ ਪਿਤਾ ਸ. ਪਰਸਾ ਸਿੰਘ ਦੇ ਘਰ ਹੋਇਆ। ਪੰਜ ਭਰਾਵਾਂ ਤੇ ਦੋ ਭੈਣਾਂ ਦੇ ਪਰਵਾਰ 'ਚੋਂ ਭਾਈ ਸਾਹਿਬ ਤੀਸਰੇ ਨੰਬਰ 'ਤੇ ਸਨ। ਕਿਰਸਾਨ ਪਰਵਾਰ ਨਾਲ ਸੰਬੰਧਿਤ ਹੋਣ ਕਾਰਨ ਭਾਈ ਸਾਹਿਬ ਨੇ ਬਚਪਨ 'ਚ ਪਸ਼ੂ ਚਾਰੇ, ਵੇਲਣੇ 'ਚ ਗੰਨੇ

ਲਾਉਣ ਤੇ ਬਲਦ ਹੱਕਣ ਦੇ ਛੋਟੇ-ਮੋਟੇ ਕਾਰਜ ਕੀਤੇ। ੧੯੪੭ ਈ. 'ਚ ਵਾਪਰੇ ਦੇਸ਼ ਵੰਡ ਦੇ ਦੁਖਾਂਤ ਨੂੰ ਇਨ੍ਹਾਂ ਨੇ ਅੱਖਾਂ ਨਾਲ ਦੇਖਿਆ। ਪਿੰਡ ਦੀ ਅੱਧੀ ਅਬਾਦੀ ਮੁਸਲਮਾਨਾਂ ਦੀ ਸੀ ਜੋ ਬਟਵਾਰੇ ਸਮੇਂ ਜਾਣ ਲੱਗੇ ਆਪਣੇ ਘਰਾਂ ਨੂੰ ਅੱਗ ਹਵਾਲੇ ਕਰ ਗਏ। ਜੂਨ ਦੇ ਮਹੀਨੇ ਇਨ੍ਹਾਂ ਨੂੰ ਬੁਖ਼ਾਰ ਚੜ੍ਹਿਆ ਤੇ ਚੇਚਕ ਦੀ ਬਿਮਾਰੀ ਨੇ ਘੇਰ ਲਿਆ। ਬੁਖ਼ਾਰ ਤਾਂ ਕੁਝ ਦਿਨਾਂ ਬਾਅਦ ਉਤਰ ਗਿਆ, ਪਰ ਚੇਚਕ ਦੀ ਬਿਮਾਰੀ ਕਾਰਨ ਇਨ੍ਹਾਂ ਦੀਆਂ ਅੱਖਾਂ ਦੀ ਰੋਸ਼ਨੀ ਸਦਾ ਲਈ ਜਾਂਦੀ ਰਹੀ। ਲੱਗਭਗ ਦਸ ਸਾਲ ਦੀ ਉਮਰ ਤੀਕ ਇਨ੍ਹਾਂ ਦੇ ਪਰਵਾਰ ਨੇ ਅੱਖਾਂ ਦੇ ਡਾਕਟਰਾਂ ਤੀਕ ਪੂਰਾ ਚਾਰਾ ਕੀਤਾ, ਪਰ ਸਭ ਨੇ ਕਿਹਾ ਕਿ ਅੱਖਾਂ ਦੀ ਰੋਸ਼ਨੀ ਆਉਣ ਦੀ ਕੋਈ ਸੰਭਾਵਨਾ ਨਹੀਂ। ਅੱਖਾਂ ਦੇ ਇਕ ਮਾਹਰ ਡਾਕਟਰ ਨੇ ਸਲਾਹ ਦਿੱਤੀ ਕਿ ਰੋਸ਼ਨੀ ਆਉਣ ਦੀ ਕੋਈ ਸੰਭਾਵਨਾ ਨਹੀਂ, ਕਿਉਂਕਿ ਅੱਖਾਂ ਦੀਆਂ ਨਾੜਾਂ ਖ਼ਤਮ ਹੋ ਚੁੱਕੀਆਂ ਹਨ, ਹੁਣ ਸਮਾਂ ਤੇ ਪੈਸਾ ਖ਼ਰਚ ਕਰਨ ਦਾ ਕੋਈ ਫ਼ਾਇਦਾ ਨਹੀਂ। ਗੁਰੂ ਦੀ ਰਜ਼ਾ ਨੂੰ ਮੰਨੋ!

ਲਸਾੜਾ ਪਿੰਡ ਵਿਚ ਇਨ੍ਹਾਂ ਦੀ ਭੂਆ ਵਿਆਹੀ ਸੀ। ਇਸ ਪਿੰਡ ਦੇ ਭਾਈ ਦਲ ਸਿੰਘ ਨੇਤਰਹੀਣ ਚੰਗੇ ਗਵੱਈਏ ਸਨ। ਭਾਈ ਸਾਹਿਬ ਦੇ ਪਿਤਾ ਜੀ ਉਨ੍ਹਾਂ ਨੂੰ ਮਿਲੇ ਤੇ ਰਾਏ ਲਈ ਕਿ ਬੱਚੇ ਦੇ ਜੀਵਨ ਦਾ ਸਵਾਲ ਹੈ ਕੀ ਕੀਤਾ ਜਾਵੇ? ਭਾਈ ਦਲ ਸਿੰਘ ਨੇ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਵਿਖੇ ਕੀਰਤਨ ਕਰਨ ਵਾਲੇ ਭਾਈ ਸਮਿੱਤਰ ਸਿੰਘ ਤੇ ਭਾਈ ਮਸਤਾਨ ਸਿੰਘ ਨੂੰ ਮਿਲਣ ਲਈ ਕਿਹਾ, ਜੋ ਲਸਾੜੇ ਪਿੰਡ ਦੇ ਹੀ ਰਹਿਣ ਵਾਲੇ ਨੇਤਰਹੀਣ ਗੁਰੂ-ਘਰ ਦੇ ਕੀਰਤਨੀਏ ਸਨ। ਉਨ੍ਹਾਂ ਦੀ ਸਲਾਹ 'ਤੇ ਭਾਈ ਗੁਰਮੇਜ ਸਿੰਘ ਜੀ ਸੈਂਟਰਲ ਖ਼ਾਲਸਾ ਯਤੀਮਖਾਨਾ, ਸ੍ਰੀ ਅੰਮ੍ਰਿਤਸਰ ਆ ਗਏ। ਭਾਈ ਸਾਹਿਬ ਦੇ ਦੱਸਣ ਅਨੁਸਾਰ ਬਚਪਨ ਵਿਚ ਗੁਰਬਾਣੀ, ਗੁਰਮਤਿ ਵਿਚਾਰਧਾਰਾ ਤੇ ਕੀਰਤਨ ਦੀ ਕੋਈ ਸੂਝ-ਸਮਝ ਨਹੀਂ ਸੀ। ਗੁਰਬਾਣੀ-ਗੁਰਮਤਿ ਵਿਚਾਰਧਾਰਾ ਨਾਲ ਪ੍ਰੀਤ-ਪਿਆਰ ਸੈਂਟਰਲ ਖ਼ਾਲਸਾ ਯਤੀਮਖਾਨੇ ਵਿਚ ੧੯੫੦ ਈ. ਵਿਚ ਦਾਖ਼ਲ ਹੋਣ ਉਪਰੰਤ ਹੀ ਲੱਗੀ ਤੇ ਪ੍ਰਵਾਨ ਚੜੀ।

ਸਾਡੇ ਪੁਰਖਿਆਂ ਵੱਲੋਂ ਸਥਾਪਿਤ ਸੰਸਥਾ ਸੈਂਟਰਲ ਖ਼ਾਲਸਾ ਯਤੀਮਖਾਨਾ, ਸ੍ਰੀ ਅੰਮ੍ਰਿਤਸਰ ਨੇ, ਧਰਮ-ਸਮਾਜ ਵਾਸਤੇ ਜੋ ਸੇਵਾ ਕੀਤੀ ਤੇ ਕਰ ਰਹੀ ਹੈ, ਉਸ ਨੇ ਕਈ ਕੀਰਤੀਮਾਨ ਸਥਾਪਿਤ ਕੀਤੇ ਹਨ। ਸ਼ਹੀਦ ਊਧਮ ਸਿੰਘ ਵਰਗੇ ਦੇਸ਼-ਭਗਤ, ਸ. ਸਰਮੁਖ ਸਿੰਘ ਅਮੋਲ ਵਰਗੇ ਅਮੋਲਕ ਸਾਹਿਤਕਾਰ, ਭਾਈ ਗੁਰਮੇਜ ਸਿੰਘ ਵਰਗੇ 'ਸੁਜਾਖੇ-ਸੂਰਮੇ' ਪੈਦਾ ਕੀਤੇ ਹਨ। ਇਸ ਟਕਸਾਲ ਦੀ ਗੁਰਮਤਿ ਸਿੱਖਿਆ ਸਦਕਾ ਹਜ਼ਾਰਾਂ ਯਤੀਮਾਂ ਨੂੰ ਜੀਵਨ-ਜਾਚ ਮਿਲੀ ਤੇ ਨੈਣਾਂ ਦੀ ਜੋਤ ਤੋਂ ਵਿਹੂਣਿਆਂ ਨੂੰ ਗਿਆਨ ਪ੍ਰਕਾਸ਼ ਦੀ ਰੋਸ਼ਨੀ ਪ੍ਰਾਪਤ ਹੋਈ ਹੈ। ਯਤੀਮ ਬੱਚਿਆਂ ਦੀ ਪਰਵਿਸ਼ ਕਰਦਿਆਂ, ਉਨ੍ਹਾਂ ਨੂੰ ਹਰ ਤਰ੍ਹਾਂ ਦੀ ਸਿੱਖਿਆ ਦਿੱਤੀ ਜਾਂਦੀ ਹੈ।

ਸੈਂਟਰਲ ਖਾਲਸਾ ਯਤੀਮਖਾਨਾ ਦੇ ਅੰਦਰ ਸੂਰਮਾ ਸਿੰਘ ਆਸ਼ਰਮ ਵੱਖਰਾ ਸਥਾਪਿਤ ਹੈ। ਨੈਣਾਂ ਦੀ ਜੋਤ ਤੋਂ ਹੀਣੇ ਬੱਚਿਆਂ ਨੂੰ ਗੁਰਬਾਣੀ ਯਾਦ ਕਰਾਉਣੀ,

ਕੀਰਤਨ ਸਿਖਾਉਣ ਤੋਂ ਇਲਾਵਾ ਬਰੇਲ ਲਿਪੀ ਰਾਹੀਂ ਦੁਨਿਆਵੀ ਵਿੱਦਿਆ ਅਤੇ ਹੁਨਰ ਕਲਾਵਾਂ ਜਿਵੇਂ: ਮੰਜੇ, ਕੁਰਸੀਆਂ ਬੁਣਨੀਆਂ ਵੀ ਸਿਖਾਈਆਂ ਜਾਂਦੀਆਂ ਹਨ। ਭਾਈ ਸਾਹਿਬ ਨੇ ਵੀ ਦਾਖ਼ਲਾ ਪ੍ਰਾਪਤ ਕਰ ਕੇ ਸਿੱਖਿਆ ਲੈਣੀ ਅਰੰਭ ਕੀਤੀ। ਬਾਣੀ ਯਾਦ ਕਰਨੀ ਸ਼ੁਰੂ ਕੀਤੀ, ਪਹਿਲਾਂ ਕੋਈ ਬਾਣੀ ਨਹੀਂ ਪੜ੍ਹੀ ਸੀ। ਸੈਂਟਰਲ ਖ਼ਾਲਸਾ ਯਤੀਮਖਾਨਾ ਦੇ ਸੂਰਮਾ ਸਿੰਘ ਆਸ਼ਰਮ ਦੀ ਦਿਨ-ਚਰਿਆ ਸਵੇਰੇ ੦੪ ਵਜੇ ਗੁਰਦੁਆਰਾ ਸਾਹਿਬ ਜਾਣ ਨਾਲ ਅਰੰਭ ਹੁੰਦੀ। ਗੁਰਦੁਆਰਾ ਸਾਹਿਬ ਦੀ ਹਾਜ਼ਰੀ ਹਰੇਕ ਦੀ ਲਾਜ਼ਮੀ, ਬਕਾਇਦਾ ਹਾਜ਼ਰੀ ਲੱਗਦੀ। ਪਹਿਲਾਂ ਜਪੁ ਜੀ ਸਾਹਿਬ ਦਾ ਪਾਠ ਹੁੰਦਾ ਤੇ ਫਿਰ ਜਾਪੁ ਸਾਹਿਬ ਤੇ ਸਵਯੇ ਕੀਰਤਨ ਰੂਪ ਵਿਚ ਗਾਏ ਜਾਂਦੇ। ਬੱਚਿਆਂ ਦਾ ਜਥਾ ਇਕ ਪੰਕਤੀ ਬੋਲਦਾ ਤੇ ਫਿਰ ਦੂਸਰੇ ਬੱਚੇ ਪੜ੍ਹਦੇ। 'ਆਸਾ ਦੀ ਵਾਰ' ਦੇ ਚਾਰ ਛੱਕਿਆਂ ਦਾ ਕੀਰਤਨ ਹੁੰਦਾ। ਬੱਚਿਆਂ ਦੇ ਜਥੇ ਬਦਲ-ਬਦਲ ਕੀਰਤਨ ਕਰਦੇ ਹਨ ਤਾਂ ਕਿ ਸਾਰੇ ਬੱਚਿਆਂ ਦੀ ਲਗਨ ਵੀ ਬਣੀ ਰਹੇ ਤੇ ਬਾਣੀ ਵੀ ਯਾਦ ਹੋ ਜਾਵੇ। ਜੋਗੀ ਹਰਨਾਮ ਸਿੰਘ ਇਨ੍ਹਾਂ ਨੂੰ ਕੀਰਤਨ ਤੇ ਭਾਈ ਰਣਜੀਤ ਸਿੰਘ ਤਬਲਾ ਸਿਖਾਉਂਦੇ ਸਨ। ਸਵੇਰੇ-ਸ਼ਾਮ, ਦੁਪਹਿਰ ਦੇ ਰਾਗ, ਸ਼ਬਦ ਵਿਸ਼ੇਸ਼ ਕਰਕੇ ਸਿਖਾਏ ਜਾਂਦੇ ਤਾਂ ਕਿ ਨਵੇਂ ਤਿਆਰ ਹੋਣ ਵਾਲੇ ਜਥੇ ਸਵੇਰੇ-ਸ਼ਾਮ ਗੁਰਦੁਆਰਾ ਸਾਹਿਬ ਦੀ ਹਾਜ਼ਰੀ ਭਰਨ ਤੇ ਅਨੰਦ ਕਾਰਜ ਕਰਾਉਣ ਦੇ ਯੋਗ ਹੋ ਸਕਣ। ਸੰਗੀਤ ਕਲਾਸ ਤੋਂ ਬਾਅਦ ਅਭਿਆਸ ਘੱਟ ਹੁੰਦਾ, ਕਿਉਂਕਿ ਸਾਜ ਕੇਵਲ ਕਲਾਸ ਵਿਚ ਹੀ ਹੁੰਦੇ। ਕਲਾਸ ਤੋਂ ਬਾਅਦ ਗੁਰਬਾਣੀ ਯਾਦ ਕਰਨ ਤੇ ਬਰੇਲ ਲਿਪੀ ਸਿਖਾਈ ਜਾਂਦੀ। ਬਰੇਲ ਭਾਸ਼ਾ ਭਾਈ ਸਾਹਿਬ ਜੀ ਨੇ ਉਸਤਾਦ ਗਿਆਨੀ ਬ੍ਰਿਜ ਲਾਲ ਸਿੰਘ ਜੀ ਪਾਸੋਂ ਸਿੱਖੀ ਤੇ ਮੁਹਾਰਤ ਹਾਸਲ ਕੀਤੀ। ਯਤੀਮਖ਼ਾਨੇ ਦੀ ਪੜ੍ਹਾਈ ਸਮੇਂ ਭਾਈ ਵੀਰ ਸਿੰਘ ਅਕਸਰ ਹੀ ਆਉਂਦੇ ਤੇ ਸਿੱਖਿਆ ਪ੍ਰਾਪਤ ਕਰਨ ਲਈ ਪ੍ਰੇਰਿਤ ਤੇ ਉਤਸ਼ਾਹਿਤ ਕਰਦੇ। ਭਾਈ ਵੀਰ ਸਿੰਘ ਦੀ ਪ੍ਰੇਰਨਾ ਤੇ ਸੰਗਤ ਦਾ ਭਾਈ ਗੁਰਮੇਜ ਸਿੰਘ 'ਤੇ ਬਹੁਤ ਅਸਰ ਹੋਇਆ। ਭਾਈ ਸਾਹਿਬ ਨੇ ੧੯੫੦ ਈ. ਤੋਂ ੧੯੫੮ ਈ. ਤੀਕ ਲਗਾਤਾਰ ਇੱਥੋਂ ਸਿੱਖਿਆ ਪ੍ਰਾਪਤ ਕਰ ਕੇ ਜੀਵਨ ਨੂੰ ਸਵਾਰਿਆ-ਸ਼ਿੰਗਾਰਿਆ।

ਭਾਈ ਸਾਹਿਬ ਯਤੀਮਖ਼ਾਨੇ 'ਚ ਪੜ੍ਹਾਈ ਦੌਰਾਨ ਵਿਹਲੇ-ਵੇਲੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕਰਨ ਤੇ ਕੀਰਤਨ ਸਰਵਣ ਕਰਨ ਵਾਸਤੇ ਤੁਰ ਕੇ ਜਾਂਦੇ ਤੇ ਤੁਰ ਕੇ ਵਾਪਸ ਆਉਂਦੇ। ਉਸ ਸਮੇਂ ਇਨ੍ਹਾਂ ਨੂੰ ਭਾਈ ਹਰੀ ਸਿੰਘ, ਭਾਈ ਉੱਤਮ ਸਿੰਘ ਜੋ ਨੇਤਰਹੀਣ ਸਨ, ਦਾ ਕੀਰਤਨ ਬਹੁਤ ਪਸੰਦ ਹੁੰਦਾ। ਉਸ ਸਮੇਂ ਸ੍ਰੀ ਹਰਿਮੰਦਰ ਸਾਹਿਬ ਵਿਖੇ ਭਾਈ ਪਾਲਾ ਤੇ ਭਾਈ ਜੱਸਾ ਰਬਾਬੀ ਸਿੰਘ ਵੀ ਕੀਰਤਨ ਕਰਦੇ ਸਨ। ਕਦੇ-ਕਦੇ ਕਿਸੇ ਜਥੇ ਦੇ ਸਾਥੀ ਦੀ ਛੁੱਟੀ ਦੌਰਾਨ ਕੀਰਤਨ ਕਰਨ ਦਾ ਇਨ੍ਹਾਂ ਨੂੰ ਸਹਾਇਕ ਸਾਥੀ ਵਜੋਂ ਮੌਕਾ ਪ੍ਰਾਪਤ ਹੋ ਜਾਂਦਾ। ਸੈਂਟਰਲ ਖ਼ਾਲਸਾ ਯਤੀਮਖ਼ਾਨੇ ਵਿਚ ਭਾਈ ਸਾਹਿਬ ਜੀ ਨੇ ਰਾਗ ਆਸਾ ਜੋ ਸਵੇਰ-ਸ਼ਾਮ ਦਾ ਰਾਗ ਹੈ ਤੇ ਜਿਸ ਵਿਚ 'ਆਸਾ ਦੀ ਵਾਰ' ਗਾਈ ਜਾਂਦੀ ਹੈ, ਤੋਂ ਇਲਾਵਾ ਰਾਗ ਭੈਰਉ, ਕਲਿਆਣ, ਸਾਰੰਗ

ਆਦਿ ੧੦-੧੨ ਰਾਗ ਸਿੱਖੇ ਅਤੇ ਇਸ ਤੋਂ ਇਲਾਵਾ ਬਹੁਤ ਸਾਰੀਆਂ ਰੀਤਾਂ-ਬੰਦਸ਼ਾਂ 'ਚ ਕੀਰਤਨ ਕਰਨਾ ਸਿੱਖਿਆ।

ਸੈਂਟਰਲ ਖ਼ਾਲਸਾ ਯਤੀਮਖ਼ਾਨੇ 'ਚ ਜਿਸ ਸਮੇਂ ਭਾਈ ਸਾਹਿਬ ਦਾ ਰਾਗੀ ਜਥਾ ਤਿਆਰ ਹੋ ਗਿਆ ਤਾਂ ਕਦੇ-ਕਦੇ ਸ੍ਰੀ ਅਕਾਲ ਤਖਤ ਸਾਹਿਬ 'ਤੇ ਹਾਜ਼ਰੀ ਭਰਨ ਲਈ ਹਾਜ਼ਰ ਹੁੰਦੇ। ੧੯੫੮ ਈ. ਵਿਚ ਭਾਈ ਗੁਰਮੇਜ ਸਿੰਘ ਨੇ ਭਰ-ਜੁਆਨੀ 'ਚ ਆਪਣਾ ਜਥਾ ਬਣਾ ਕੇ ਗੁਰਦੁਆਰਾ ਨਾਨਕਸਰ ਵੇਰਕਾ 'ਚ ਕੀਰਤਨ ਸੇਵਾ ਸ਼ੁਰੂ ਕੀਤੀ। ਵੇਰਕੇ ਤੋਂ ਬਾਅਦ ਭਾਈ ਸਾਹਿਬ ਦੇਹਰਾਦੂਨ ਚਲੇ ਗਏ ਜਿੱਥੇ ੧੯੬੦ ਈ. ਤੋਂ ੧੯੭੧ ਈ. ਤਕ ਲਗਾਤਾਰ ਗਿਆਰ੍ਹਾਂ ਸਾਲ ਕੀਰਤਨ ਸੇਵਾ ਕਰਦੇ ਰਹੇ। ਭਾਈ ਸਾਹਿਬ ਆਮ ਕਰਕੇ ਨਿਰਧਾਰਿਤ ਰਾਗਾਂ, ਸਧਾਰਨ ਰੀਤਾਂ ਤੇ ਬੰਦਸ਼ਾਂ ਰਾਹੀਂ ਕੀਰਤਨ ਕਰਦੇ ਰਹੇ। ਫ਼ਿਲਮੀ ਤਰਜ਼ਾਂ ਤੇ ਗਾਣਿਆਂ ਦੀ ਗਾਇਨ ਸ਼ੈਲੀ ਤੋਂ ਹਮੇਸ਼ਾ ਪ੍ਰਹੇਜ਼ ਕੀਤਾ। ਇਕ ਵਿਸ਼ੇ ਨਾਲ ਸੰਬੰਧਿਤ ਗੁਰਬਾਣੀ ਸ਼ਬਦਾਂ ਦੀ ਚੋਣ, ਉਸ ਤਰ੍ਹਾਂ ਹੀ ਪ੍ਰਮਾਣਾਂ ਦੀ ਵਰਤੋਂ ਕਰ ਕੇ, ਇਨ੍ਹਾਂ ਦੀ ਅਲੱਗ ਗਾਇਨ ਸ਼ੈਲੀ ਬਣ ਗਈ, ਜਿਸ ਨੂੰ ਲੋਕਾਂ ਖੂਬ ਸੁਣਿਆ-ਸਲਾਹਿਆ।

੧੯੭੧ ਈ. 'ਚ ਭਾਈ ਗੁਰਮੇਜ ਸਿੰਘ ਦੀ ਚੋਣ ਸ੍ਰੀ ਦਰਬਾਰ ਸਾਹਿਬ ਦੇ ਹਜ਼ੂਰੀ ਰਾਗੀ ਵਜੋਂ ਹੋ ਗਈ। ਚੋਣ ਕਮੇਟੀ 'ਚ ਮੁੱਖ ਗ੍ਰੰਥੀ, ਸ੍ਰੀ ਹਰਿਮੰਦਰ ਸਾਹਿਬ, ਹਜ਼ੂਰੀ ਰਾਗੀ ਭਾਈ ਹਰੀ ਸਿੰਘ ਜੀ, ਭਾਈ ਵਰਿਆਮ ਸਿੰਘ, ਭਾਈ ਜੋਧ ਸਿੰਘ ਰੇਡੀਓ ਸਟੇਸ਼ਨ, ਜਲੰਧਰ ਦੇ ਸਨ। ੧੯੭੧ ਈ. ਤੋਂ ੧੯੯੮ ਈ. ਤੀਕ ਨਿਰੰਤਰ ਹਜ਼ੂਰੀ ਰਾਗੀ ਸਿੰਘ ਵਜੋਂ ਕੀਰਤਨ ਸੇਵਾ ਕੀਤੀ। ਇਸ ਸਮੇਂ ਦੌਰਾਨ ਭਾਈ ਨਿਰਮਲ ਸਿੰਘ, ਭਾਈ ਸਰਬਜੀਤ ਸਿੰਘ ਲਾਡੀ, ਭਾਈ ਸ਼ੌਕੀਨ ਸਿੰਘ, ਭਾਈ ਜਗਤਾਰ ਸਿੰਘ, ਭਾਈ ਗੁਰਚਰਨ ਸਿੰਘ, ਭਾਈ ਕਿਰਪਾਲ ਸਿੰਘ ਨੇ ਸਹਾਇਕ ਰਾਗੀ ਵਜੋਂ ਸੇਵਾ ਨਿਭਾਈ। ਭਾਈ ਸਾਹਿਬ ਦੇ ਕਾਰਜ-ਕਾਲ ਸਮੇਂ ਹੀ ਜੂਨ ੧੯੮੪ ਈ. ਦਾ ਭਿਆਨਕ ਘੱਲੂਘਾਰਾ ਵਾਪਰਿਆ, ਇਨ੍ਹਾਂ ਭਿਆਨਕ ਦਿਨਾਂ ਵਿਚ ੬ ਜੂਨ ਨੂੰ ਕੀਰਤਨ ਸੇਵਾ ਨਹੀਂ ਕਰ ਸਕੇ। ਭਾਈ ਗੁਰਮੇਜ ਸਿੰਘ ਦਾ ਘਰ ਘੰਟਾ ਘਰ ਬਾਹੀ 'ਤੇ ਪਰਕਰਮਾ ਦੇ ਉੱਪਰ ਸੀ, 'ਭਾਰਤੀ ਫ਼ੌਜ' ਇਨ੍ਹਾਂ ਦੇ ਘਰ ਦਾ ਸਾਮਾਨ ਲੁੱਟ ਕੇ ਲੈ ਗਈ।

ਕੀਰਤਨ ਕਰਨ ਵਾਸਤੇ ਭਾਈ ਗੁਰਮੇਜ ਸਿੰਘ ਨੂੰ ਦੇਸ਼-ਪ੍ਰਦੇਸ਼ ਦੇ ਕੋਨੇ-ਕੋਨੇ ਤੋਂ ਬੁਲਾਇਆ ਗਿਆ। ਪਾਕਿਸਤਾਨ, ਅਮਰੀਕਾ, ਕੈਨੇਡਾ, ਇੰਗਲੈਂਡ, ਨਿਊਜ਼ੀਲੈਂਡ, ਥਾਈਲੈਂਡ, ਆਸਟਰੇਲੀਆ ਆਦਿ ਦੇਸ਼ਾਂ ਵਿਚ ਵੀ ਭਾਈ ਸਾਹਿਬ ਕੀਰਤਨ ਸੇਵਾ ਕਰ ਚੁੱਕੇ ਹਨ।

ਭਾਈ ਸਾਹਿਬ ਦਾ ਅਨੰਦ ਕਾਰਜ ੧੯੬੫ ਈ. ਵਿਚ ਬੀਬੀ ਬਲਬੀਰ ਕੌਰ ਨਾਲ ਹੋਇਆ। ਭਾਈ ਸਾਹਿਬ ਦੇ ਦੋ ਸਪੁੱਤਰ ਤੇ ਦੋ ਸਪੁੱਤਰੀਆਂ ਹਨ। ਇਕ ਬੀਬੀ ਸਤਨਾਮ ਕੌਰ ਨਿਊਜੀਲੈਂਡ ਤੇ ਬੀਬੀ ਜਗਜੀਤ ਕੌਰ ਹੁਸ਼ਿਆਰਪੁਰ ਵਿਖੇ ਵਿਆਹੀ ਹੋਈ ਹੈ। ਇਨ੍ਹਾਂ ਦੇ ਸਪੁੱਤਰ ਭਾਈ ਗੁਰਪ੍ਰੀਤ ਸਿੰਘ ਤੇ ਭਾਈ ਹਰਪ੍ਰੀਤ ਸਿੰਘ ਹਨ ਜੋ

ਦੋਨੋਂ ਹੀ ਪ੍ਰਸਿੱਧ ਤਬਲਾ ਵਾਦਕ ਹਨ। ਭਾਈ ਹਰਪ੍ਰੀਤ ਸਿੰਘ (ਭਗਤ) ਸੱਚਖੰਡ ਸ੍ਰੀ ਹਰਿਮੰਦਰ ਸਾਹਿਬ 'ਚ ਹੀ ਪ੍ਰਸਿੱਧ ਰਾਗੀ ਭਾਈ ਰਵਿੰਦਰ ਸਿੰਘ ਜੀ ਨਾਲ ਤਬਲੇ ਦੀ ਸੇਵਾ ਕਰਦਾ ਹੈ।

ਜਿਸ ਸਮੇਂ ਭਾਈ ਗੁਰਮੇਜ ਸਿੰਘ ਜੀ ਹਜ਼ੂਰੀ ਰਾਗੀ ਵਜੋਂ ਸ੍ਰੀ ਹਰਿਮੰਦਰ ਸਾਹਿਬ ਵਿਚ ਕੀਰਤਨ ਦੀ ਸੇਵਾ ਨਿਭਾਉਂਦੇ ਸਨ, ਉਸ ਸੇਵਾ ਸਮੇਂ ਕੈਸਟ ਕੰਪਨੀਆਂ ਕੀਰਤਨ ਦੀ ਰੀਕਾਰਡਿੰਗ ਕਰ ਕੇ ਗੁਰਬਾਣੀ ਤੇ ਅਵਾਜ਼ ਦੀ ਸੰਭਾਲ ਕਰਦੀਆਂ ਸਨ। ਭਾਈ ਸਾਹਿਬ ਦੀ ਪਹਿਲੀ ਕੈਸਟ ਮਿਊਜ਼ਿਕ ਟੂਡੇ ਨੇ ਰੀਕਾਰਡ ਕੀਤੀ। ਇਸ ਤੋਂ ਇਲਾਵਾ ੧੪-੧੫ ਕੈਸਟਾਂ ਹੋਰ ਰੀਕਾਰਡ ਹੋਈਆਂ। ਸ੍ਰੀ ਦਰਬਾਰ ਸਾਹਿਬ ਕੀਰਤਨ ਕਰਦਿਆਂ ਦੀ ਜੋ ਰੀਕਾਰਡਿੰਗ ਹੋਈ, ਉਹ ਅਲੱਗ ਹੈ।

ਗੁਰਬਾਣੀ ਦੀ ਪਾਵਨ ਪੰਕਤੀ ਅਨੁਸਾਰ ਮਾਲਕ ਪ੍ਰਭੂ ਜਿਸ ਮਾਨਵ ਨੂੰ ਅੰਨ੍ਹਾ (ਅੰਧਾ) ਕਰ ਦਿੰਦਾ ਹੈ ਉਹ ਤਾਂ ਹੀ ਸੁਜਾਖਾ ਹੋ ਸਕਦਾ ਹੈ ਜੇ ਪ੍ਰਭੂ-ਪਰਮਾਤਮਾ ਆਪ ਹੀ ਕਿਰਪਾ ਕਰ ਦੇਵੇ:

*ਸਾਹਿਬਿ ਅੰਧਾ ਜੋ ਕੀਆ ਕਰੇ ਸੁਜਾਖਾ ਹੋਇ ॥* *(ਪੰਨਾ ੯੫੪)*

ਅਰਥ ਸਪੱਸ਼ਟ ਹੈ ਕਿ ਜੇ ਕਰਤਾ-ਕਿਰਪਾ ਕਰ ਦੇਵੇ ਤਾਂ ਅੰਧੇ (ਅੰਨ੍ਹੇ) ਨੂੰ ਨਜ਼ਰ-ਦ੍ਰਿਸ਼ਟੀ ਮਿਲ ਸਕਦੀ ਹੈ। ਅੰਨ੍ਹੇ (ਅੰਧੇ) ਵੀ ਸੁਜਾਖਿਆਂ ਵਾਲੇ ਕਰਮ-ਧਰਮ ਕਾਰਜ ਕਰ ਸਕਦੇ ਹਨ। ਅਗਿਆਨੀ ਮੂਰਖ ਵੀ ਗਿਆਨਵਾਨ, ਸਿਆਣਾ ਬਣ ਸਕਦਾ ਹੈ। ਭਾਈ ਗੁਰਮੇਜ ਸਿੰਘ ਜੀ ਦੀਆਂ ਜੀਵਨ ਪ੍ਰਾਪਤੀਆਂ ਨੂੰ ਦੇਖਦਿਆਂ ਸਪੱਸ਼ਟ ਹੁੰਦਾ ਹੈ ਕਿ ਇਹ 'ਸੁਜਾਖੇ-ਸੂਰਮੇ' ਹਨ। ਆਓ, ਕੀਰਤਨ ਨੂੰ ਛੱਡ ਕੇ ਇਸ ਪੱਖ ਤੋਂ ਭਾਈ ਸਾਹਿਬ ਦੇ ਦਰਸ਼ਨ-ਦੀਦਾਰ ਕਰੀਏ।

ਜਗਤ-ਗੁਰੂ, ਗੁਰੂ ਨਾਨਕ ਦੇਵ ਜੀ ਦੇ ੫੦੦-ਸਾਲਾ ਪ੍ਰਕਾਸ਼ ਗੁਰਪੁਰਬ ਸਮੇਂ ਭਾਈ ਗੁਰਮੇਜ ਸਿੰਘ ਦੇਹਰਾਦੂਨ 'ਚ ਜਥੇ ਸਮੇਤ ਕੀਰਤਨ ਦੀ ਸੇਵਾ ਕਰਦੇ ਸਨ। ਭਾਈ ਸਾਹਿਬ ਦੇ ਦੱਸਣ ਅਨੁਸਾਰ ਉਸ ਸਮੇਂ ਦੇਸ਼ ਭਰ 'ਚੋਂ ਨੇਤਰਹੀਣਾਂ ਨੂੰ ਇਕੱਤਰ ਕਰ ਕੇ ਉਨ੍ਹਾਂ ਦੀਆਂ ਅੱਖਾਂ ਚੈੱਕ ਕੀਤੀਆਂ ਗਈਆਂ ਤਾਂ ਕਿ ਦਾਨ ਵਿਚ ਆਈਆਂ ਅੱਖਾਂ ਲਗਾ ਕੇ ਰੋਸ਼ਨੀ ਪ੍ਰਦਾਨ ਕੀਤੀ ਜਾ ਸਕੇ। ਭਾਈ ਸਾਹਿਬ ਦੀਆਂ ਅੱਖਾਂ ਦੀ ਰੋਸ਼ਨੀ ਤਾਂ ਆ ਨਹੀਂ ਸੀ ਸਕਦੀ। ਭਾਈ ਸਾਹਿਬ ਨੇ ਫ਼ੈਸਲਾ ਕੀਤਾ ਕਿ ਜਿਨ੍ਹਾਂ ਅੰਧਿਆਂ-ਸੂਰਮਿਆਂ ਦੀਆਂ ਅੱਖਾਂ ਨਹੀਂ ਬਦਲੀਆਂ ਜਾ ਸਕਦੀਆਂ ਉਨ੍ਹਾਂ ਨੂੰ ਗਿਆਨ ਦੀਆਂ ਅੱਖਾਂ ਬਰੇਲ ਲਿਪੀ ਵਿਚ ਗੁਰਬਾਣੀ ਪੜ੍ਹਨ ਦੀ ਸੂਝ-ਸਹੂਲਤ ਦਿੱਤੀ ਜਾਵੇ। ਇਸ ਤੋਂ ਪਹਿਲਾਂ ਗੁਰਬਾਣੀ ਨੂੰ ਸੁਣ ਕੇ ਯਾਦ ਕੀਤਾ ਜਾਂਦਾ ਸੀ। ਸੂਰਮੇ ਸਿੰਘ ਵਜੋਂ ਭਾਈ ਸਾਹਿਬ ਨੇ ਸੈਂਟਰਲ ਖ਼ਾਲਸਾ ਯਤੀਮਖ਼ਾਨੇ ਸ੍ਰੀ ਅੰਮ੍ਰਿਤਸਰ ਵਿਚ 'ਬਰੇਲ ਲਿਪੀ' ਪੜ੍ਹੀ ਸੀ। ਦੇਹਰਾਦੂਨ ਵਿਚ ਉਸ ਸਮੇਂ ਭਾਰਤ ਸਰਕਾਰ ਦੀ ਬਰੇਲ ਪ੍ਰੈੱਸ ਸਥਾਪਿਤ ਸੀ। ਭਾਈ ਗੁਰਮੇਜ ਸਿੰਘ ਬਰੇਲ ਪ੍ਰੈੱਸ ਵਿਚ ਗਏ ਤੇ ਪ੍ਰਬੰਧਕਾਂ ਨੂੰ ਬੇਨਤੀ ਕੀਤੀ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੦੦-ਸਾਲਾ ਪ੍ਰਕਾਸ਼ ਗੁਰਪੁਰਬ ਸਮੇਂ ਅਸੀਂ

੫੦੦ ਸੁਖਮਨੀ ਸਾਹਿਬ ਦੇ ਗੁਟਕੇ 'ਬਰੇਲ ਲਿਪੀ' ਵਿਚ ਛਾਪ ਕੇ ਵੰਡਣੇ ਹਨ, ਛਾਪ ਦਿਉ। ਭਾਰਤ ਨੇਤਰਹੀਣ ਸੁਸਾਇਟੀ, ਲੁਧਿਆਣਾ ਵੱਲੋਂ ਮਨਜ਼ੂਰੀ ਲੈ ਕੇ ਭਾਈ ਸਾਹਿਬ ਨੇ ਇਹ ਕਾਰਜ ਅਰੰਭ ਕਰ ਕੇ, ਸੰਪੂਰਨ ਕਰਵਾਇਆ। ਬਰੇਲ ਲਿਪੀ 'ਚ ਸੁਧਾਈ, ਪਰੂਫ਼-ਰੀਡਿੰਗ ਦਾ ਕਠਿਨ ਕਾਰਜ ਭਾਈ ਸਾਹਿਬ ਨੇ ਖ਼ੁਦ ਕੀਤਾ। ਸੁਖਮਨੀ ਸਾਹਿਬ ਦਾ ਪਹਿਲਾ ਬਰੇਲ ਲਿਪੀ ਵਿਚ ਗੁਟਕਾ ਤਿਆਰ ਕਰਵਾ ਕੇ ਵੰਡਣ ਦੀ ਸੇਵਾ ਸਦਕਾ, ਭਾਈ ਸਾਹਿਬ ਭਾਈ ਗੁਰਮੇਜ ਸਿੰਘ ਨੂੰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਚ ਹਜ਼ੂਰੀ ਰਾਗੀ ਵਜੋਂ ਕੀਰਤਨ ਕਰਨ ਦੀ ਸੇਵਾ-ਸਨਮਾਨ-ਸਤਿਕਾਰ ਪ੍ਰਾਪਤ ਹੋਇਆ। ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ੩੦੦-ਸਾਲਾ ਸ਼ਹੀਦੀ ਸ਼ਤਾਬਦੀ ਸਮੇਂ ਭਾਈ ਗੁਰਮੇਜ ਸਿੰਘ ਨੇ ਬਰੇਲ ਲਿਪੀ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਪ੍ਰਕਾਸ਼ਿਤ ਕਰਵਾ ਕੇ ਵੰਡਣ ਦਾ ਇਤਿਹਾਸਿਕ ਕਾਰਜ ਕੀਤਾ। ਸ੍ਰੀ ਗੁਰੂ ਅਮਰਦਾਸ ਜੀ ਦੇ ੫੦੦-ਸਾਲਾ ਪ੍ਰਕਾਸ਼ ਗੁਰਪੁਰਬ ਸਮੇਂ ੧੯੭੯ ਈ. ਵਿਚ ਭਾਈ ਗੁਰਮੇਜ ਸਿੰਘ ਨੇ ਜਥੇਦਾਰ ਗੁਰਚਰਨ ਸਿੰਘ ਟੌਹੜਾ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਨੂੰ ਨਿਤਨੇਮ ਦੀਆਂ ਬਾਣੀਆਂ ਦਾ ਗੁਟਕਾ ਬਰੇਲ ਲਿਪੀ ਵਿਚ ਛਾਪ ਕੇ 'ਸੂਰਮੇ ਸਿੰਘਾਂ' ਨੂੰ ਵੰਡਣ ਦੀ ਸਲਾਹ ਦਿੱਤੀ, ਜੋ ਉਨ੍ਹਾਂ ਪ੍ਰਵਾਨ ਕਰਦਿਆਂ ਹਰ ਤਰ੍ਹਾਂ ਦੇ ਖਰਚੇ ਕਰਨ ਦੀ ਮਨਜ਼ੂਰੀ ਦਿੱਤੀ। ਨਿਤਨੇਮ ਦੀਆਂ ਬਾਣੀਆਂ ਦਾ ਗੁਟਕਾ ੫੦੦ ਦੀ ਗਿਣਤੀ ਵਿਚ ਛਾਪ ਕੇ ਸੂਰਮੇ ਸਿੰਘਾਂ ਨੂੰ ਵੰਡਿਆ ਗਿਆ ਤਾਂ ਕਿ ਉਹ ਗੁਰਬਾਣੀ ਖ਼ੁਦ ਪੜ੍ਹ ਕੇ ਯਾਦ ਕਰ ਸਕਣ। ਬਰੇਲ ਲਿਪੀ ਦੀ ਮੁਹਾਰਤ ਹੋਣ ਕਰਕੇ ਇਹ ਕਾਰਜ ਭਾਈ ਗੁਰਮੇਜ ਸਿੰਘ ਸਮੇਂ-ਸਮੇਂ ਕਰਦੇ ਰਹੇ। ਭਾਈ ਗੁਰਮੇਜ ਸਿੰਘ ਦੀ ਸੂਝ-ਸਮਝ, ਸਿਰੜ-ਸਦਕਾ ਹੀ ਜੂਨ ੧੯੮੪ ਈ. ਤੋਂ ਪਹਿਲਾਂ ਪੰਜ ਸ਼ਬਦੀ ਆਸਾ ਦੀ ਵਾਰ (੧੯੮੧ ਈ.), ਭਗਤ ਬਾਣੀ ਦੋ ਭਾਗਾਂ ਵਿਚ (੧੯੮੩ ਈ.) ਵੀ ਬਰੇਲ ਲਿਪੀ ਵਿਚ ਲਿਪੀਅੰਤਰਨ ਕਰ ਕੇ ਛਪ ਚੁੱਕੀ ਸੀ। ਗੁਰਬਾਣੀ ਦੀਆਂ ਇਹ ਪੋਥੀਆਂ ਕੁਝ ਤਾਂ ਵੰਡੀਆਂ ਜਾ ਚੁੱਕੀਆਂ ਸਨ ਤੇ ਬਾਕੀ ਜੂਨ ੧੯੮੪ ਈ. ਦੇ ਘੱਲੂਘਾਰੇ ਦੌਰਾਨ ਅਗਨ-ਭੇਟ ਹੋ ਗਈਆਂ। ਇਹ ਦੁਖਾਂਤ ਵਾਪਰਨ ਕਰਕੇ ਭਾਈ ਗੁਰਮੇਜ ਸਿੰਘ ਵੀ ਇਸ ਕਾਰਜ ਨੂੰ ਅੱਗੇ ਨਾ ਕਰ ਸਕੇ।

ਭਾਈ ਗੁਰਮੇਜ ਸਿੰਘ ਜੀ ਨੇ ੧੯੭੧ ਈ. ਤੋਂ ੧੯੯੮ ਈ. ਤੀਕ ਨਿਰੰਤਰ ਸ੍ਰੀ ਹਰਿਮੰਦਰ ਸਾਹਿਬ ਵਿਖੇ ਹਜ਼ੂਰੀ ਰਾਗੀ ਵਜੋਂ ਭੈ-ਭਾਵਨੀ ਨਾਲ ਹਾਜ਼ਰੀ ਭਰੀ। ਸਿਹਤ ਸਾਜਗਾਰ ਨਾ ਹੋਣ ਕਾਰਨ ਆਪ ਨੇ ਸੇਵਾ-ਮੁਕਤੀ ਲਈ ਬੇਨਤੀ ਕੀਤੀ, ਪਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਇਨ੍ਹਾਂ ਨੂੰ ਸੇਵਾ-ਮੁਕਤ ਨਹੀਂ ਕੀਤਾ। ਕੀਰਤਨ ਸੇਵਾ ਦੀ ਨਿਰੰਤਰ ਹਾਜ਼ਰੀ ਛੱਡ ਕੇ ਭਾਈ ਸਾਹਿਬ ਭਾਈ ਗੁਰਮੇਜ ਸਿੰਘ ਜੀ ਨੇ ੧੯੬੯ ਈ.ਨੂੰ ਅਰੰਭ ਕੀਤੇ ਸਦਾ-ਬਹਾਰ, ਸਦੀਆਂ ਤੀਕ ਤੋੜ ਨਿਭਣ ਵਾਲੇ ਕਾਰਜ ਨੂੰ ਸੰਪੂਰਨ ਕਰਨ ਲਈ ਆਪਣੇ ਜੀਵਨ ਨੂੰ ਸਮਰਪਿਤ ਕਰ ਦਿੱਤਾ। ੧੯੮੪ ਈ. ਤੋਂ ੧੯੯੮ ਈ. ਤੀਕ ਗੁਰਬਾਣੀ ਨੂੰ ਬਰੇਲ ਲਿਪੀ ਵਿਚ ਲਿਪੀਅੰਤਰਨ ਕਰਨ

ਦਾ ਕਾਰਜ ਬੰਦ ਪਿਆ ਸੀ, ਨੂੰ ਦੋਬਾਰਾ ਸ਼ੁਰੂ ਕੀਤਾ। ਵੈਸੇ ਤਾਂ ਕਿਸੇ ਵੀ ਭਾਸ਼ਾ ਵਿਚ ਕਿਸੇ ਸਾਹਿਤ ਨੂੰ ਬਰੇਲ ਲਿਪੀ ਵਿਚ ਲਿਖਣਾ ਕਠਿਨ ਕਾਰਜ ਹੈ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਮੁੱਚੀ ਪਵਿੱਤਰ-ਬਾਣੀ ਨੂੰ ਬਰੇਲ ਭਾਸ਼ਾ ਵਿਚ ਲਿਪੀਅੰਤਰਨ ਕਰਨਾ ਤਾਂ ਪਿੰਗਲੇ ਦਾ ਸੁਮੇਰ ਪਰਬਤ ਸਰ ਕਰਨ ਬਰਾਬਰ ਹੈ; ਕਾਰਨ ਗੁਰਬਾਣੀ ਵਿਆਕਰਣ ਅਨੁਸਾਰ ਜੇਕਰ ਕੋਈ ਲਗਾ-ਮਾਤਰਾ ਵੱਧ-ਘੱਟ ਜਾਵੇ ਤਾਂ ਅਰਥ ਮੂਲ ਰੂਪ ਵਿਚ ਬਦਲ ਜਾਂਦੇ ਹਨ। ਇਸ ਕਾਰਨ ਗੁਰਬਾਣੀ ਦੀ ਛਪਾਈ ਸਮੇਂ ਬਹੁਤ ਹੀ ਸੁਹਿਰਦਤਾ ਨਾਲ ਸੋਧ ਕੀਤੀ ਜਾਂਦੀ ਹੈ। ਬਰੇਲ ਲਿਪੀ ਉਹ ਲਿਪੀ ਹੈ, ਜਿਸ ਨੂੰ 'ਸੂਰਮੇ ਸਿੰਘ' ਜਾਂ ਅੱਖਾਂ ਦੀ ਰੋਸ਼ਨੀ ਤੋਂ ਰਹਿਤ ਮਨੁੱਖ ਉਂਗਲ ਨਾਲ ਟੋਹ ਕੇ, ਮਹਿਸੂਸ ਕਰ ਕੇ, ਅਨੁਭਵ ਨਾਲ ਪੜ੍ਹਦੇ ਹਨ-ਜਿਸ ਵਾਸਤੇ ਬਹੁਤ ਹੀ ਇਕਾਗਰਤਾ ਦੀ ਜ਼ਰੂਰਤ ਹੈ। ਬਰੇਲ ਲਿਪੀ ਬਾਰੇ ਆਮ ਲੋਕਾਂ ਨੂੰ ਬਹੁਤ ਘੱਟ ਜਾਣਕਾਰੀ ਹੈ, ਪਰ ਇਸ ਵਿਧੀ ਬਾਰੇ ਜਾਣ ਕੇ ਇਸ ਲਿਪੀ ਨੂੰ ਪੜ੍ਹਨ ਵਾਲੇ ਸੂਰਮੇ ਸਿੰਘਾਂ ਨੂੰ ਸਿਜਦਾ ਕਰਨ ਨੂੰ ਮਨ ਕਰੇਗਾ ਕਿ ਕਿੰਨੀ ਔਖੀ ਘਾਲਣਾ ਹੈ ਇਨ੍ਹਾਂ ਦੀ। ਬਰੇਲ ਲਿਪੀ ਦੀ ਕਾਢ ਫ੍ਰਾਂਸ ਦੇ ਲੂਈਜ਼ ਬ੍ਰੇਲ ਨੇ ਕੱਢੀ ਜੋ ਖ਼ੁਦ ਨੇਤਰਹੀਣ ਸੀ। ਲੂਈਜ਼ ਬ੍ਰੇਲ ਦੇ ਨਾਮ ਉੱਪਰ ਹੀ ਇਸ ਲਿਪੀ ਦਾ ਨਾਮ ਬਰੇਲ ਲਿਪੀ ਪਿਆ। ਇਹ ਲਿਪੀ ਛੇ ਬਿੰਦੀਆਂ (ਸ਼ਣਿ ਧੋਟਸ): : ਵਿਚ ਚੱਲਦੀ ਹੈ। ਇਹ ਬਿੰਦੀਆਂ ਮੋਟੇ ਕਾਗਜ਼ ਉੱਪਰ ਉਭਰੀਆਂ ਹੁੰਦੀਆਂ ਹਨ ਜਿਨ੍ਹਾਂ ਨੂੰ ਟੋਹ ਕੇ ਅੱਖਰ / ਮਾਤਰਾ ਦੀ ਪਛਾਣ ਕੀਤੀ ਜਾਂਦੀ ਹੈ। ਹੈਰਾਨੀ ਦੀ ਗੱਲ ਇਹ ਹੈ ਕਿ ਇਨ੍ਹਾਂ ਛੇ ਬਿੰਦੀਆਂ ਦੇ ਵਿਚ ਹੀ ਗੁਰਮੁਖੀ ਦੇ ਪੈਂਤੀ ਅੱਖਰ, ਲਗਾ-ਮਾਤਰਾ, ਦੇਵ ਨਾਗਰੀ ਦੇ ਬਵਿੰਜਾ ਅੱਖਰ, ਲਗਾ-ਮਾਤਰਾ ਅਤੇ ਰੋਮਨ ਦੇ ਛੱਬੀ ਅੱਖਰ ਬਣਦੇ ਹਨ। ਹਰੇਕ ਅੱਖਰ / ਮਾਤਰਾ ਲਈ ਬਿੰਦੀਆਂ ਦੀ ਵੱਖੋ-ਵੱਖਰੀ ਗਿਣਤੀ ਅਤੇ ਸਥਾਨ ਹੁੰਦਾ ਹੈ। ਹਰੇਕ ਅੱਖਰ / ਮਾਤਰਾ ਦੀ ਪਛਾਣ ਬਿੰਦੀਆਂ ਦੀ ਗਿਣਤੀ ਅਤੇ ਸਥਾਨ ਨੂੰ ਉਂਗਲ ਦੇ ਪੋਟੇ ਨਾਲ ਟੋਹ ਕੇ ਕੀਤੀ ਜਾਂਦੀ ਹੈ। ਇਸ ਤਰ੍ਹਾਂ ਹਰੇਕ ਅੱਖਰ ਦੀ ਗਿਣਤੀ ਅਤੇ ਮਾਤਰਾਵਾਂ ਯਾਦ ਕਰਨੀਆਂ ਅਤੇ ਉਨ੍ਹਾਂ ਨੂੰ ਉਂਗਲ ਨਾਲ ਟੋਹ ਕੇ ਪੜ੍ਹਨਾ ਵਾਕਿਆਂ ਹੀ ਇਹ ਸੂਰਮਿਆਂ ਵਾਲਾ ਕੰਮ ਹੈ। ਬਰੇਲ ਲਿਪੀ ਵਿਚ ਗੁਰਬਾਣੀ ਦੀ ਛਪਾਈ ਕਰਾਉਣੀ ਕਿੰਨਾ ਕਠਿਨ ਕਾਰਜ ਹੈ, ਇਹ ਮਹਿਸੂਸ ਕੀਤਾ ਜਾ ਸਕਦਾ ਹੈ। ਬਿੰਦੂਆਂ ਰਾਹੀਂ ਛਪਾਈ ਹੋਣ ਤੋਂ ਪਹਿਲਾਂ ਉਸ ਦੀ ਪਰੂਫ਼ ਰੀਡਿੰਗ-ਸੁਧਾਈ ਬਹੁਤ ਕਠਿਨ ਕਾਰਜ ਹੈ, ਕਿਉਂਕਿ ਆਮ ਲਿਖਤ ਛਪਾਈ ਸਮੇਂ ਦਰੁਸਤੀ ਕਰਨੀ ਅਸਾਨ ਹੈ, ਪਰ ਬਿੰਦੂਆਂ 'ਚ ਸੋਧ-ਸੁਧਾਈ ਕਰਨੀ ਵੀ ਬਿਖਮ ਕਾਰਜ ਹੈ।

ਭਾਈ ਸਾਹਿਬ ਭਾਈ ਗੁਰਮੇਜ ਸਿੰਘ ਨੇ ਇਸ ਪਵਿੱਤਰ ਇਤਿਹਾਸਿਕ ਅਤੇ ਅਸੰਭਵ ਕਾਰਜ ਨੂੰ ਕਰਨ ਵਾਸਤੇ (ਪ੍ਰੈੱਸਾਂ) ਛਾਪੇ-ਖਾਨਿਆਂ ਦੀ ਭਾਲ ਸ਼ੁਰੂ ਕੀਤੀ। ਮੁੰਬਈ ਵਿਚ ਹੈਲਨ ਕੇਲਰ ਪ੍ਰੈੱਸ ਦੇ ਮਾਲਕ ਨੂੰ ਮਿਲੇ, ਜਿਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਵਨ ਬੀੜ ਨੂੰ ਮੁਕੰਮਲ ਭਾਗਾਂ ਵਿਚ ਬਰੇਲ ਲਿਪੀ ਵਿਚ ਪ੍ਰਕਾਸ਼ਿਤ ਕਰਨ ਦੀ ਹਾਮੀ ਭਰੀ। ਜਿਵੇਂ ਕਿ ਪਹਿਲਾਂ ਜ਼ਿਕਰ ਕਰ ਚੁੱਕੇ ਹਾਂ ਗੁਰਬਾਣੀ ਦੇ ਕੁਝ ਗੁਟਕੇ-

ਪੋਥੀਆਂ ੧੯੮੪ ਈ. ਤੋਂ ਪਹਿਲਾਂ ਬਰੇਲ ਲਿਪੀ ਵਿਚ ਤਿਆਰ ਹੋ ਚੁੱਕੀਆਂ ਸਨ, ਬਾਕੀ ਰਹਿੰਦੇ ਕਾਰਜ ਸੰਪੂਰਨ ਕਰਨ ਵਾਸਤੇ ਭਾਈ ਸਾਹਿਬ ਨੇ ਜ਼ਿੰਦਗੀ ਦੇ ੧੨ ਸਾਲ ਸੰਪੂਰਨ ਰੂਪ ਵਿਚ ਸਮਰਪਿਤ ਕੀਤੇ। ੧੯੯੮ ਈ. ਵਿਚ ਦੋਬਾਰਾ ਇਹ ਕਾਰਜ ਸ਼ੁਰੂ ਕਰ ਕੇ ੨੦੧੧ ਈ. ਵਿਚ ਮੁਕੰਮਲ ਹੋਇਆ। ਮੁੰਬਈ ਰਹਿ ਕੇ ਭਾਈ ਸਾਹਿਬ ਨੇ ਦਿਨ-ਰਾਤ ਇੱਕ ਕਰ ਕੇ ਇਹ ਕਾਰਜ ਸੰਪੂਰਨ ਕੀਤਾ। ਬਲਿਹਾਰੇ ਜਾਈਏ ਭਾਈ ਸਾਹਿਬ ਦੀ ਭਾਵਨਾ-ਦ੍ਰਿੜ੍ਹਤਾ, ਇੱਛਾ ਸ਼ਕਤੀ ਤੋਂ, ਅਸੀਂ ਅੱਖੀਆਂ ਵਾਲੇ, ਤੰਦਰੁਸਤ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਹਿਜ ਪਾਠ ਕਰਨ ਤੋਂ ਕੰਨੀ ਕਤਰਾਉਂਦੇ ਹਾਂ ਕਿ ਬਹੁਤ ਸਮਾਂ ਲੱਗੇਗਾ। ਧੰਨ ਹਨ, ਭਾਈ ਸਾਹਿਬ ਜਿਨ੍ਹਾਂ ਨੇ ਬਰੇਲ ਲਿਪੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਛਪਵਾਉਣ ਵਾਸਤੇ ਕਿੰਨੀ ਵਾਰੀ ਬਰੇਲ ਭਾਸ਼ਾ ਵਿਚ ਸਹਿਜ ਪਾਠ ਕੀਤੇ ਹੋਣਗੇ। ਇਹ ਕਾਰਜ ਸੰਪੂਰਣ ਹੋਣ ਨਾਲ ਨੇਤਰਹੀਣ ਸ਼ੁੱਧ ਬਾਣੀ ਪੜ੍ਹ-ਸੁਣ ਯਾਦ ਕਰ ਕੇ ਉਚਾਰਨ ਕਰ ਸਕਦੇ ਹਨ। ਭਾਵਨਾ ਵਾਲੇ ਨੇਤਰਹੀਣ ਸਹਿਜ ਪਾਠ ਕਰ ਸਕਦੇ ਹਨ। ਭਾਈ ਸਾਹਿਬ ਜਦੋਂ ਖ਼ੁਦ ਪਾਠ ਕਰਦੇ ਹਨ ਸੁਣਨ ਵਾਲੇ ਨੂੰ ਅਹਿਸਾਸ ਹੀ ਨਹੀਂ ਹੋ ਸਕਦਾ ਕਿ ਕੋਈ ਨੇਤਰਹੀਣ ਪਾਠ ਕਰ ਰਿਹਾ। ਪਾਠ ਨੇਤਰਹੀਣ ਬਰੇਲ ਲਿਪੀ ਦਾ ਗਿਆਤਾ ਕਰੇਗਾ, ਪਰ ਸੁਣ ਨੇਤਰਾਂ ਵਾਲੇ ਵੀ ਸਕਦੇ ਹਨ।

ਭਾਈ ਗੁਰਮੇਜ ਸਿੰਘ ਜੀ ਨੇ ਇਹ ਬਹੁਪਰਉਪਕਾਰੀ ਕਾਰਜ, ਸਰਬੱਤ ਦੇ ਭਲੇ ਦੀ ਸਦੀਵੀ ਸੇਵਾ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਵਨ ਬੀੜ ਨੂੰ ੧੯ ਭਾਗਾਂ ਵਿਚ ਪ੍ਰਕਾਸ਼ਿਤ ਕਰਵਾਇਆ। ੪ ਅਪ੍ਰੈਲ, ੨੦੧੩ ਈ. ਇਤਿਹਾਸਿਕ ਦਿਨ ਹੋ ਨਿੱਬੜਿਆ, ਜਿਸ ਸਮੇਂ ਗੁਰਦੁਆਰਾ ਦੀਵਾਨ ਹਾਲ ਮੰਜੀ ਸਾਹਿਬ, ਸ੍ਰੀ ਅੰਮ੍ਰਿਤਸਰ ਵਿਖੇ ਵਿਸ਼ੇਸ਼ ਸਮਾਗਮ ਸਮੇਂ ਭਾਈ ਗੁਰਮੇਜ ਸਿੰਘ ਜੀ ਵੱਲੋਂ ਸਰਬੱਤ ਦੇ ਭਲੇ ਲਈ ਕੀਤੀ ਗਾਖੜੀ ਸੇਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ੧੯ ਪੋਥੀਆਂ 'ਚ ਕੀਤੇ ਬਰੇਲ ਲਿਪੀਅੰਤਰਨ ਨੂੰ ਸੰਗਤ ਦੀ ਸੇਵਾ 'ਚ ਸਮਰਪਿਤ ਕਰ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਨਜ਼ਦੀਕ ੧੩ ਨੰਬਰ ਕਮਰੇ 'ਚ ਬਿਰਾਜਮਾਨ ਕੀਤਾ ਗਿਆ। ਇਸ ਤਰ੍ਹਾਂ ਕਿਸੇ ਵੀ ਧਰਮ, ਜਾਤ-ਖੇਤਰ ਨਾਲ ਸੰਬੰਧਿਤ ਨੇਤਰਹੀਣ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਵਨ ਗੁਰਬਾਣੀ ਦਾ ਸਹਿਜ ਪਾਠ ਕਰ-ਸੁਣ ਸਕਦਾ ਹੈ। ਇਸ ਵਿਸ਼ੇਸ਼ ਸਮਾਗਮ ਸਮੇਂ ਜਥੇਦਾਰ ਅਵਤਾਰ ਸਿੰਘ, ਤਤਕਾਲੀ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਨੇ ਭਾਈ ਸਾਹਿਬ ਦੀਆਂ ਬਿਖਮ ਸੇਵਾਵਾਂ ਦੀ ਪ੍ਰਸੰਸਾ ਕਰਦਿਆਂ ਵਚਨ ਦਿੱਤਾ ਕਿ ਭਾਈ ਗੁਰਮੇਜ ਸਿੰਘ ਵੱਲੋਂ ਸ੍ਰੀ ਅੰਮ੍ਰਿਤਸਰ 'ਚ ਬਰੇਲ ਪ੍ਰੈੱਸ ਲਾਉਣ ਵਿਚ ਪੰਥ ਦੀ ਪ੍ਰਤੀਨਿਧ ਸੰਸਥਾ ਦੇ ਹਰ ਤਰ੍ਹਾਂ ਸਹਿਯੋਗੀ ਤੇ ਸਹਾਇਕ ਹੋਵੇਗੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਇਸ ਤਰ੍ਹਾਂ ਪੰਜ ਸਰੂਪ ਤਿਆਰ ਕਰਵਾਏ। ਇਕ ਸਰੂਪ ਸ੍ਰੀ ਹਰਿਮੰਦਰ ਸਾਹਿਬ ਤੇ ਸ੍ਰੀ ਅਕਾਲ ਤਖਤ ਸਾਹਿਬ ਨਾਲ ਸੰਬੰਧਿਤ ਅਖੰਡ ਪਾਠ ਵਾਲੇ ਕਮਰਿਆਂ 'ਚੋਂ ੧੩ ਨੰਬਰ ਕਮਰੇ 'ਚ ਬਿਰਾਜਮਾਨ ਕੀਤਾ ਤਾਂ ਕਿ ਕੋਈ ਵੀ ਨੇਤਰਹੀਣ ਕਿਸੇ ਸਮੇਂ ਆ ਕੇ ਪਾਠ ਕਰ ਸਕੇ। ਭਾਈ ਸਾਹਿਬ ਜੀ ਨੇ ਖ਼ੁਦ ਵੀ

ਸਹਿਜ ਪਾਠ ਇੱਥੇ ਅਰੰਭ ਕੀਤਾ, ਤਾਂ ਕਿ ਦੂਸਰਿਆਂ ਨੂੰ ਪ੍ਰੇਰਨਾ-ਉਤਸ਼ਾਹ ਮਿਲ ਸਕੇ। ਇਕ ਸਰੂਪ ਸੈਂਟਰਲ ਖ਼ਾਲਸਾ ਯਤੀਮਖ਼ਾਨੇ ਦੇ ਗੁਰੂ-ਘਰ ਵਿਚ ਬਿਰਾਜਮਾਨ ਕੀਤਾ ਗਿਆ ਤਾਂ ਕਿ ਉੱਥੇ ਪੜ੍ਹਨ ਵਾਲੇ ਸੂਰਮੇ ਸਿੰਘ ਪਾਠ ਕਰ ਸਕਣ। ਇਸ ਤਰ੍ਹਾਂ ਇਕ ਪਾਵਨ ਸਰੂਪ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਇੱਕ-ਇੱਕ ਭਾਰਤੀ ਨੇਤਰਹੀਣ ਸੇਵਕ ਸਮਾਜ, ਲੁਧਿਆਣਾ ਤੇ ਨੇਤਰਹੀਣ ਬਿਰਧ ਆਸ਼ਰਮ, ਸਪਰੋੜ ਨੰਗਲ, ਫਗਵਾੜਾ ਵਿਖੇ ਸੁਭਾਇਮਾਨ ਕੀਤਾ ਗਿਆ ਤਾਂ ਕਿ ਉੱਥੇ ਵੀ ਵੱਖ-ਵੱਖ ਨੇਤਰਹੀਣ ਸੂਰਮੇ ਸਿੰਘ ਅਕਾਲੀ ਬਾਣੀ ਨੂੰ ਪੜ੍ਹ ਕੇ ਸਿੱਖਿਆ ਪ੍ਰਦਾਨ ਕਰ ਸਕਣ। ਪਾਵਨ ਗੁਰਬਾਣੀ ਸਾਨੂੰ ਗੁਰਬਾਣੀ ਸੇਵਾ ਬਾਰੇ ਸੇਧ ਪ੍ਰਦਾਨ ਕਰਦੀ ਹੈ:

*ਸਤਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ ॥ (ਪੰਨਾ ੨੭)*

ਅਰਥ ਸਪੱਸ਼ਟ ਹੈ, ਕਿ ਗੁਰੂ ਦੀ, ਪਰਮਾਤਮਾ ਦੀ ਸੇਵਾ ਕਠਿਨ ਹੈ, ਬਿਖਮ ਹੈ, ਕਾਰਨ? ਆਪਾ ਭਾਵ ਗਵਾ ਕੇ ਸਮਰਪਿਤ ਭਾਵਨਾ ਨਾਲ ਸਿਰ ਦੇਣਾ ਪੈਂਦਾ ਹੈ, ਪਰ ਜਦ ਕੋਈ ਭਾਈ ਗੁਰਮੇਜ ਸਿੰਘ ਵਰਗੀ ਗੁਰਮੁਖ ਸ਼ਖ਼ਸੀਅਤ ਧੁਰ ਅੰਦਰ ਤੋਂ ਸ਼ਬਦ-ਗੁਰੂ ਨਾਲ ਜੁੜ ਜਾਂਦੀ ਹੈ ਤਾਂ ਉਨ੍ਹਾਂ ਨੂੰ ਪ੍ਰਭੂ-ਪਰਮਾਤਮਾ ਮਿਲ ਪੈਂਦਾ ਹੈ, ਜੀਵਨ ਮੁਕਤ ਹੋ ਜਾਂਦਾ ਹੈ, ਅਭੇਦਤਾ ਪ੍ਰਾਪਤ ਕਰ ਕੇ ਅਜਿਹੇ ਪੁਰਸ਼ਾਂ ਦੀ ਸੇਵਾ ਕਬੂਲ ਹੋ ਜਾਂਦੀ ਹੈ।

ਭਾਈ ਗੁਰਮੇਜ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸੰਪੂਰਨ ਰੂਪ ਵਿਚ ਬਰੇਲ ਲਿਪੀ ਵਿਚ ਲਿਪੀਅੰਤਰ ਕਰਨ/ਪ੍ਰਕਾਸ਼ਿਤ ਕਰਨ ਤੋਂ ਬਾਅਦ ਗੁਰਬਾਣੀ ਨੂੰ ਸਮਝਣ 'ਚ ਸਹਾਇਕ ਰਚਨਾ, ਭਾਈ ਗੁਰਦਾਸ ਜੀ ਦੀਆਂ ਰਚਿਤ ੪੧ ਵਾਰਾਂ ਨੂੰ ਬਰੇਲ ਲਿਪੀ ਵਿਚ ਲਿਪੀਅੰਤਰਣ ਕਰ ਕੇ ਪ੍ਰਕਾਸ਼ਿਤ ਕਰਾਉਣ ਦਾ ਬਹੁਮੁੱਲਾ ਇਤਿਹਾਸਿਕ ਕਾਰਜ ਵੀ ਕੀਤਾ। ਇਹ ਕਾਰਜ ਕਰ ਕੇ ਭਾਈ ਸਾਹਿਬ ਭਾਈ ਗੁਰਮੇਜ ਸਿੰਘ 'ਸੂਰਮਿਆਂ' ਬਹਾਦਰਾਂ ਦੀ ਕਤਾਰ 'ਚ ਸ਼ਾਮਲ ਹੋ ਗਏ ਹਨ, ਕਿਉਂਕਿ ਇਹ ਬਿਖਮ-ਬਿਖੜੀ, ਗਾਖੜੀ ਸੇਵਾ ਕੋਈ ਸੂਰਬੀਰ ਬਚਨ ਕਾ ਬਲੀ ਮਨੁੱਖ ਹੀ ਕਰ ਸਕਦਾ, ਭਾਈ ਗੁਰਦਾਸ ਜੀ ਸਪੱਸ਼ਟ ਕਰਦੇ ਹਨ:

*ਗੁਰ ਸੇਵਾ ਪਰਧਾਨੁ ਸੇਵਕ ਸੂਰ ਹੈ। (ਵਾਰ ੩:੧੦)*

ਅਸੀਂ ਵਿਚਾਰ ਕਰ ਚੁੱਕੇ ਹਾਂ ਕੇ ਭਾਈ ਸਾਹਿਬ ਦੀ ਅੱਖਾਂ ਦੀ ਜੋਤ ਅੱਠ ਸਾਲ ਦੀ ਉਮਰ ਵਿਚ ਚਲੀ ਗਈ। ਸੰਸਾਰਿਕ ਦ੍ਰਿਸ਼ਟੀ 'ਚ ਇਹ ਅੰਨ੍ਹੇ (ਅੰਧੇ) ਹੋ ਗਏ, ਜਿਨ੍ਹਾਂ ਨੂੰ ਗੁਰਮਤਿ ਸ਼ਬਦਾਵਲੀ 'ਚ ਅਸੀਂ ਸੂਰਮੇ ਸਿੰਘ ਕਹਿੰਦੇ ਹਾਂ। ਭਾਈ ਸਾਹਿਬ ਨੇ ਸੂਰਮੇ ਸਿੰਘ ਹੁੰਦਿਆਂ 'ਸੂਰਮਿਆਂ' ਨੂੰ 'ਸੁਜਾਖੇ' ਬਣਾਉਣ ਲਈ ਵਿਲੱਖਣ, ਅਨੋਖਾ-ਅਸੰਭਵ ਕਾਰਜ ਕੀਤਾ ਜਿਸ ਵਾਸਤੇ 'ਸੁਜਾਖਾ ਸੂਰਮਾ' ਸ਼ਬਦ ਵਰਤਿਆ ਹੈ। ਇਹ ਬਹੁ-ਅਰਥਕ ਸ਼ਬਦ ਹੈ ਜੋ ਭਾਈ ਸਾਹਿਬ ਦੇ ਜੀਵਨ 'ਤੇ ਪੂਰਨ ਰੂਪ ਵਿਚ ਢੁਕਦਾ ਹੈ। ਭਾਈ ਸਾਹਿਬ 'ਸੁਜਾਖੇ' ਸਨ 'ਸੂਰਮੇ' ਹੋ ਗਏ 'ਸੂਰਮੇ' ਹੁੰਦਿਆਂ ਕੰਮ 'ਸੁਜਾਖਿਆਂ' ਵਾਲੇ ਕੀਤੇ ਇਸ ਕਰਕੇ ਸੂਰਮੇ-ਬਹਾਦਰ ਹੋ ਗਏ। 'ਸੂਰਮਿਆਂ ਨੂੰ

'ਸੁਜਾਖੇ' ਕਰਨਾ ਔਖਾ ਤੇ ਅੰਨ੍ਹਿਆਂ (ਅੰਧਿਆਂ) ਨੂੰ ਪੜ੍ਹਨ ਲਾ ਦੇਣਾ ਤੇ ਉਹ ਵੀ ਗੁਰਬਾਣੀ ਅਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ। ਇਹ ਸੁਜਾਖੇ-ਸੂਰਮੇ ਭਾਈ ਗੁਰਮੇਜ ਸਿੰਘ ਪਾਸੋਂ ਕਰਤੇ ਨੇ ਕਾਰਜ ਕਰਵਾ ਲਿਆ।

ਸੁਜਾਖੇ-ਸੂਰਮੇ ਭਾਈ ਗੁਰਮੇਜ ਸਿੰਘ ਜੀ ਵੱਲੋਂ ਕੀਤੀ ਇਸ ਗਾਖੜੀ ਸੇਵਾ ਦੀ ਧਰਮ, ਸਮਾਜ, ਭਾਈਚਾਰੇ ਨੇ ਖ਼ੂਬ ਸਿਫ਼ਤ-ਸਲਾਹ ਕੀਤੀ। ਭਾਈ ਸਾਹਿਬ ਵੱਲੋਂ ਨਿਭਾਈਆਂ ਬਿਖਮ ਸੇਵਾਵਾਂ ਦਾ ਸਤਿਕਾਰ ਕਰਦਿਆਂ ਸਰਬੱਤ ਦੇ ਭਲੇ ਦੀ ਲੋਚਾ ਰੱਖਣ ਵਾਲੇ ਹਰ ਮਾਨਵ ਨੇ ਇਨ੍ਹਾਂ ਨੂੰ ਤਨ-ਮਨ ਕਰਕੇ ਸਤਿਕਾਰ ਭੇਟ ਕੀਤਾ। ਦੇਸ਼-ਵਿਦੇਸ਼ ਦੀਆਂ ਸਮਾਜ- ਸੇਵੀ ਸੰਸਥਾਵਾਂ ਤੇ ਸਿੱਖ ਸੰਸਥਾਵਾਂ ਤੇ ਬਹੁਤ ਸਾਰੇ ਸਨਮਾਨ ਵੱਖ-ਵੱਖ ਥਾਵਾਂ 'ਤੇ ਬੁਲਾ ਕੇ ਦਿੱਤੇ।

ਗੁਰੂ-ਪੰਥ ਦੇ ਸਰਵਉੱਚ ਅਸਥਾਨ ਸ੍ਰੀ ਅਕਾਲ ਤਖਤ ਸਾਹਿਬ ਤੋਂ ੧੭ ਫਰਵਰੀ, ੨੦੧੪ ਈ. ਨੂੰ ਪੰਥ-ਸੇਵਕ, ਸ਼੍ਰੋਮਣੀ ਰਾਗੀ ਭਾਈ ਗੁਰਮੇਜ ਸਿੰਘ ਜੀ ਨੂੰ ਇਤਿਹਾਸ ਵਿਚ ਪਹਿਲੀ ਵਾਰ ਸਿੱਖ ਰਤਨ ਦੀ ਪਦਵੀ ਨਾਲ ਸਨਮਾਨਿਤ ਕੀਤਾ ਗਿਆ।

ਸਿੱਖ ਰਤਨ ਭਾਈ ਗੁਰਮੇਜ ਸਿੰਘ ਜੀ ਵੱਲੋਂ ਨਿਭਾਈਆਂ ਗਈਆਂ ਬਹੁਮੁੱਲੀਆਂ, ਸਮਾਜਿਕ, ਧਾਰਮਿਕ, ਪੰਥਕ-ਸੇਵਾਵਾਂ ਸਦਕਾ ਇਨ੍ਹਾਂ ਨੂੰ ਚੀਫ਼ ਖ਼ਾਲਸਾ ਦੀਵਾਨ ਸ੍ਰੀ ਅੰਮ੍ਰਿਤਸਰ ਵੱਲੋਂ (੧੯੮੮ ਈ.) 'ਸ਼੍ਰੋਮਣੀ ਰਾਗੀ ਭਾਈ ਸੰਤਾ ਸਿੰਘ ਐਵਾਰਡ', ਸਿੱਖਾਂ ਦੀ ਸਿਰਮੌਰ ਸੰਸਥਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ 'ਸ਼੍ਰੋਮਣੀ ਰਾਗੀ ਐਵਾਰਡ' (੧੯੯੨ ਈ.), ਭਾਸ਼ਾ ਵਿਭਾਗ, ਪੰਜਾਬ (੧੯੯੭ ਈ. ਪੰਜਾਬ ਸਰਕਾਰ) 'ਸ਼੍ਰੋਮਣੀ ਰਾਗੀ ਐਵਾਰਡ', 'ਭਗਤ ਪੂਰਨ ਸਿੰਘ ਮਾਨਵ ਸੇਵਾ ਐਵਾਰਡ' (੫ ਅਕਤੂਬਰ, ੨੦੧੨ ਈ.), ਸ੍ਰੀ ਗੁਰੂ ਸਿੰਘ ਸਭਾ ਸਿੱਖ ਕਲਚਰਲ ਸੁਸਾਇਟੀ ਆਫ਼ ਕਰੇਗੀਬਰਨ, ਆਸਟ੍ਰੇਲੀਆ ਵੱਲੋਂ ਗੋਲਡ ਮੈਡਲ ਸਨਮਾਨ (੨੦੧੨ ਈ.), ਗੁਰਦੁਆਰਾ ਗੁਰੂ ਨਾਨਕ ਸਿੱਖ ਸੈਂਟਰਲ ਡੈਲਟਾਸਰੀ ਤੇ ਵੈਨਕੂਵਰ ਦੇ ਸਮੂਹ ਗੁਰੂ-ਘਰਾਂ ਵੱਲੋਂ 'ਗੋਲਡ ਮੈਡਲ' ਸਨਮਾਨ (੨੫ ਅਗਸਤ, ੨੦੧੩ ਈ.), ਬ੍ਰਿਟਿਸ਼ ਕੋਲੰਬੀਆ (ਕੈਨੇਡਾ) ਦੇ ਮੁੱਖ ਮੰਤਰੀ ਵੱਲੋਂ ਵਿਸ਼ੇਸ਼ ਸਨਮਾਨ ੨੬ ਅਗਸਤ, ੨੦੧੩ ਈ. ਆਦਿ ਸੈਂਕੜੇ ਸਨਮਾਨ-ਸਤਿਕਾਰ ਪ੍ਰਾਪਤ ਹੋਏ, ਜਿਨ੍ਹਾਂ ਸਭ ਦੇ ਭਾਈ ਸਾਹਿਬ ਭਾਈ ਗੁਰਮੇਜ ਸਿੰਘ ਜੀ ਹੱਕਦਾਰ ਹਨ। ਇਨ੍ਹਾਂ ਵੱਲੋਂ ਸਰਬੱਤ ਦੇ ਭਲੇ ਲਈ ਕੀਤੀ ਗਈ ਸਦੀਵੀ ਸੇਵਾ ਵਾਸਤੇ ਜੋ ਸਨਮਾਨ-ਸਤਿਕਾਰ ਰਾਸ਼ਟਰੀ ਤੇ ਅੰਤਰ-ਰਾਸ਼ਟਰੀ ਪੱਧਰ 'ਤੇ ਮਿਲਣਾ ਚਾਹੀਦਾ ਸੀ, ਉਹ ਸ਼ਾਇਦ ਘੱਟ-ਗਿਣਤੀ ਨਾਲ ਸੰਬੰਧਿਤ 'ਸਿੱਖ' ਹੋਣ ਕਰਕੇ ਅਜੇ ਤੀਕ ਨਹੀਂ ਮਿਲਿਆ। ਸਤਿਗੁਰੂ ਜੀ ਭਾਈ ਸਾਹਿਬ ਨੂੰ ਸਿਹਤਯਾਬੀ ਬਖ਼ਸ਼ਿਸ਼ ਕਰਨ। ਮੈਂ ਕੋਈ ਸਨਮਾਨ-ਸਤਿਕਾਰ ਦੇਣ ਦੇ ਯੋਗ ਨਹੀਂ, ਕੇਵਲ ਸਿਜਦਾ ਕਰਨ ਵਾਸਤੇ ਸੋਚਦਾ-ਲੋਚਦਾ ਸੀ। ■

# ਸ਼ਹੀਦ ਬੀਬੀਆਂ

*-ਸ. ਸਿਮਰਜੀਤ ਸਿੰਘ**

ਸੂਬੇਦਾਰ ਜ਼ਕਰੀਆ ਖ਼ਾਨ ਦੀ ਮੌਤ ਤੋਂ ਬਾਅਦ ਯਹੀਆ ਖ਼ਾਨ ਲਾਹੌਰ ਦਾ ਸੂਬੇਦਾਰ ਬਣਿਆ। ਲਖਪਤ ਰਾਏ ਇਸ ਦਾ ਦੀਵਾਨ ਸੀ। ਦੀਵਾਨ ਲਖਪਤ ਰਾਏ ਅਤੇ ਇਸ ਦੇ ਭਰਾ ਜਸਪਤ ਰਾਏ ਨੇ ਸਿੱਖਾਂ ਨੂੰ ਮੂਲੋਂ ਹੀ ਖ਼ਤਮ ਕਰਨ ਦੀ ਠਾਣ ਲਈ ਹੋਈ ਸੀ। ਇਕ ਝੜਪ ਵਿਚ ਜਸਪਤ ਰਾਏ ਸਿੱਖਾਂ ਹੱਥੋਂ ਮਾਰਿਆ ਗਿਆ। ਦੀਵਾਨ ਲਖਪਤ ਰਾਏ ਨੇ ਬਦਲਾ ਲੈਣ ਲਈ ੧੦ ਮਾਰਚ, ੧੭੪੬ ਈ. ਨੂੰ ਲਾਹੌਰ ਵਿਚ ਵੱਸਦੇ ਸਿੱਖਾਂ ਨੂੰ ਕਤਲ ਕਰਨ ਦਾ ਮਨ ਬਣਾਇਆ। ਕੌੜਾ ਮੱਲ ਨੇ ਪਤਵੰਤੇ ਸ਼ਹਿਰੀਆਂ ਨੂੰ ਨਾਲ ਲੈ ਕੇ ਲਖਪਤ ਰਾਏ ਨੂੰ ਅਜਿਹਾ ਕਰਨ ਤੋਂ ਰੋਕਿਆ, ਪਰ ਇਸ ਨੇ ਕਿਸੇ ਦੀ ਪਰਵਾਹ ਕੀਤੇ ਬਿਨਾ ਹਜ਼ਾਰਾਂ ਸਿੱਖਾਂ ਨੂੰ ਕਤਲ ਕਰਵਾ ਦਿੱਤਾ। ਫੌਜ ਇਕੱਠੀ ਕਰ ਕੇ ਇਹ ੧ ਮਈ, ੧੭੪੬ ਈ. ਨੂੰ ਜੰਗਲਾਂ ਵਿਚ ਲੁਕੇ ਸਿੰਘਾਂ ਦੀ ਭਾਲ ਵਿਚ ਨਿਕਲ ਪਿਆ। ਕਾਹਨੂੰਵਾਨ ਦੇ ਛੰਭ ਵਿਚ ਲੁਕੇ ਸੱਤ ਹਜ਼ਾਰ ਦੇ ਕਰੀਬ ਸਿੰਘਾਂ ਨੂੰ ਮੁਕਾਬਲੇ ਵਿਚ ਮਾਰ ਦਿੱਤਾ ਗਿਆ। ਤਿੰਨ ਹਜ਼ਾਰ ਦੇ ਲੱਗਭਗ ਸਿੰਘ ਗ੍ਰਿਫ਼ਤਾਰ ਕਰ ਕੇ ਕਤਲ ਕਰ ਦਿੱਤੇ ਗਏ। ਇਸ ਘਟਨਾ ਨੂੰ ਸਿੱਖ ਇਤਿਹਾਸ ਵਿਚ 'ਛੋਟਾ ਘੱਲੂਘਾਰਾ' ਕਿਹਾ ਜਾਂਦਾ ਹੈ। ਲਖਪਤ ਰਾਏ ਦੇ ਇਸ ਸ਼ਰਮਨਾਕ ਕਾਰੇ ਤੋਂ ਨਿਰਾਸ਼ ਹੋ ਕੇ ਕੌੜਾ ਮੱਲ ਮੁਲਤਾਨ ਚਲਾ ਗਿਆ। ਯਹੀਆ ਖ਼ਾਨ ਦਾ ਛੋਟਾ ਭਰਾ ਸ਼ਾਹ ਨਿਵਾਜ਼ ਖਾਂ ਸੀ। ਦੋਵੇਂ ਸੂਬੇਦਾਰ ਭਰਾਵਾਂ ਵਿਚ ਅੰਦਰੋਂ-ਅੰਦਰੀਂ ਸੰਘਰਸ਼ ਚੱਲਿਆ ਆ ਰਿਹਾ ਸੀ। ੧੧ ਜਨਵਰੀ, ੧੭੪੮ ਈ. ਨੂੰ ਅਹਿਮਦ ਸ਼ਾਹ ਦੁਰਾਨੀ ਨੇ ਲਾਹੌਰ ਉੱਪਰ ਕਬਜ਼ਾ ਕਰ ਲਿਆ, ਪਰ ਜਲਦੀ ਹੀ ਸਰਹਿੰਦ ਨੇੜੇ ਹਾਰ ਖਾ ਕੇ ਵਾਪਸ ਆਪਣੇ ਮੁਲਕ ਚਲਾ ਗਿਆ। ਦਿੱਲੀ ਦੀ ਮੁਗ਼ਲ ਸਰਕਾਰ ਨੇ ਇਸ ਸਮੇਂ ਮੀਰ ਮਨੂੰ ਨੂੰ ਲਾਹੌਰ ਦਾ ਸੂਬੇਦਾਰ ਬਣਾਉਣ ਦੀ ਸੋਚੀ। ਮੀਰ ਮਨੂੰ ਮੁਗ਼ਲ ਸ਼ਹਿਨਸ਼ਾਹ ਦੇ ਵਜ਼ੀਰ ਕਮਰ-ਉ-ਦੀਨ ਦਾ ਪੁੱਤਰ ਸੀ। ੧੧ ਅਪ੍ਰੈਲ, ੧੭੪੮ ਈ. ਨੂੰ ਮੀਰ ਮਨੂੰ ਪੰਜਾਬ ਦਾ ਸੂਬੇਦਾਰ ਬਣਾ ਦਿੱਤਾ ਗਿਆ। ਲਖਪਤ ਰਾਏ ਇਸ ਦਾ ਦੀਵਾਨ ਬਣਿਆ। ਦੀਵਾਨ ਲਖਪਤ ਰਾਏ ਵੀ ਲਾਹੌਰ ਦਾ ਸੂਬੇਦਾਰ ਬਣਨਾ ਚਾਹੁੰਦਾ ਸੀ। ਉਸ ਨੇ ਅਹਿਮਦ ਸ਼ਾਹ ਅਬਦਾਲੀ ਨਾਲ ਅੰਦਰ ਖਾਤੇ ਗੱਠਜੋੜ ਕਰਨਾ ਸ਼ੁਰੂ ਕਰ ਦਿੱਤਾ। ਜਦੋਂ ਇਸ ਗੱਲ ਦਾ ਪਤਾ ਮੀਰ ਮਨੂੰ ਨੂੰ ਲੱਗਾ ਤਾਂ ਉਸ ਨੇ ਲਖਪਤ ਰਾਏ ਨੂੰ ਹਟਾ ਕੇ ਕੌੜਾ ਮੱਲ ਨੂੰ ਆਪਣਾ ਦੀਵਾਨ ਨਿਯੁਕਤ ਕਰ ਲਿਆ। ਦੀਵਾਨ ਕੌੜਾ ਮੱਲ ਸਿੱਖਾਂ ਦਾ ਵੀ ਹਿਤੈਸ਼ੀ ਸੀ ਅਤੇ ਗੁਰੂ-ਘਰ ਪ੍ਰਤੀ ਸ਼ਰਧਾ ਵੀ ਰੱਖਦਾ ਸੀ। ਇਸ ਨੇ ਪਹਿਲਾਂ ਵੀ ਕਈ ਵਾਰ ਅੰਦਰ-ਖਾਤੇ ਸਿੱਖਾਂ ਦੀ ਮਦਦ ਕੀਤੀ ਸੀ। ਅਕਤੂਬਰ ੧੭੪੮ ਈ. ਨੂੰ ਸਿੰਘਾਂ ਦੇ ਜਥੇ ਸ੍ਰੀ ਅੰਮ੍ਰਿਤਸਰ ਵਿਖੇ ਦੀਵਾਲੀ 'ਤੇ ਇਕੱਠੇ ਹੋਏ। ਮੀਰ ਮਨੂੰ ਨੇ ਸਿੱਖਾਂ ਨੂੰ ਖ਼ਤਮ ਕਰਨ ਦਾ ਇਹ ਸੁਨਹਿਰੀ ਮੌਕਾ ਜਾਣ ਕੇ ਭਾਰੀ ਫੌਜਾਂ ਲੈ ਕੇ ਸ੍ਰੀ ਅੰਮ੍ਰਿਤਸਰ ਨੂੰ ਘੇਰਾ ਪਾ ਲਿਆ। ਪੰਜ ਸੌ

**ਮੀਤ ਸਕੱਤਰ ਅਤੇ ਮੁੱਖ ਸੰਪਾਦਕ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

ਦੇ ਲੱਗਭਗ ਸਿੰਘ ਸ੍ਰੀ ਦਰਬਾਰ ਸਾਹਿਬ ਨੇੜੇ ਰਾਮਰੌਣੀ ਦੀ ਕੱਚੀ ਗੜ੍ਹੀ ਵਿਚ ਜਾ ਕੇ ਦੁਸ਼ਮਣ ਦੇ ਮੁਕਾਬਲੇ ਲਈ ਡਟ ਗਏ। ਮੀਰ ਮਨੂੰ ਨੇ ਰਾਮਰੌਣੀ ਨੂੰ ਚਾਰੇ ਪਾਸੇ ਤੋਂ ਘੇਰਾ ਪਾ ਲਿਆ। ਦੋ ਮਹੀਨੇ ਦੇ ਲੱਗਭਗ ਘੇਰਾ ਰਿਹਾ ਤਾਂ ਗੜ੍ਹੀ ਅੰਦਰੋਂ ਦਾਣਾ ਪੱਠਾ ਖ਼ਤਮ ਹੋਣਾ ਸ਼ੁਰੂ ਹੋ ਗਿਆ। ਕਈ ਸਿੰਘ ਅਤੇ ਘੋੜੇ ਭੁੱਖ ਨਾਲ ਮਰਨ ਲੱਗੇ ਅਤੇ ਕਈ ਫੌਜਾਂ ਦਾ ਮੁਕਾਬਲਾ ਕਰਦੇ ਸ਼ਹੀਦ ਹੋਣ ਲੱਗੇ। ਦੋ ਮਹੀਨੇ ਦੀ ਲੜਾਈ ਵਿਚ ਦੋ ਸੌ ਦੇ ਲੱਗਭਗ ਸਿੰਘ ਸ਼ਹੀਦ ਹੋ ਗਏ। ਬਾਕੀ ਦੇ ਤਿੰਨ ਸੌ ਦੇ ਸਿੰਘਾਂ ਨੇ ਵੈਰੀ ਨਾਲ ਮੁਕਾਬਲਾ ਕਰ ਕੇ ਸ਼ਹੀਦ ਹੋਣ ਦਾ ਮਤਾ ਪਕਾ ਲਿਆ।

ਦੀਵਾਨ ਕੌੜਾ ਮੱਲ ਚਾਹੁੰਦਾ ਸੀ ਕਿ ਗੜ੍ਹੀ ਵਿਚ ਘਿਰੇ ਸਿੰਘ ਕਿਸੇ ਨਾ ਕਿਸੇ ਤਰ੍ਹਾਂ ਬਚ ਜਾਣ। ਇਸੇ ਵੇਲੇ ਖ਼ਬਰ ਆਈ ਕਿ ਅਹਿਮਦ ਸ਼ਾਹ ਅਬਦਾਲੀ ਫਿਰ ਤੋਂ ਭਾਰਤ 'ਤੇ ਹਮਲਾ ਕਰਨ ਲਈ ਮਾਰੋ-ਮਾਰ ਕਰਦਾ ਆ ਰਿਹਾ ਹੈ। ਇਸ ਦੇ ਨਾਲ ਹੀ ਦਿੱਲੀ ਤੋਂ ਖ਼ਬਰ ਆ ਗਈ ਕਿ ਵਜ਼ੀਰ ਸਫ਼ਦਰ ਜੰਗ, ਸ਼ਾਹ ਨਿਵਾਜ਼ ਨੂੰ ਮੁਲਤਾਨ ਦਾ ਗਵਰਨਰ ਬਣਾ ਕੇ ਭੇਜਿਆ ਜਾ ਰਿਹਾ ਹੈ। ਦੀਵਾਨ ਕੌੜਾ ਮੱਲ ਨੇ ਸਮੇਂ ਦੀ ਨਜ਼ਾਕਤ ਨੂੰ ਦੇਖਦਿਆਂ ਮੀਰ ਮਨੂੰ ਨੂੰ ਸਲਾਹ ਦਿੱਤੀ ਕਿ ਸਿੰਘਾਂ ਨਾਲ ਸੁਲਹਾ ਕਰ ਲਈ ਜਾਵੇ ਤਾਂ ਜੋ ਆਉਣ ਵਾਲੀਆਂ ਔਕੜਾਂ ਵਿਚ ਇਨ੍ਹਾਂ ਦੀ ਮਦਦ ਲਈ ਜਾ ਸਕੇ। ਮੀਰ ਮਨੂੰ ਨੇ ਸਲਾਹ ਮੰਨ ਕੇ ਰਾਮਰੌਣੀ ਦਾ ਘੇਰਾ ਉਠਾ ਲਿਆ ਅਤੇ ਸਿੰਘਾਂ ਨੂੰ ਪਰਗਣਾ ਪੱਟੀ ਦੇ ਮਾਮਲੇ ਵਿੱਚੋਂ ਅੱਧਾ ਜਾਗੀਰ ਵਜੋਂ ਦੇਣਾ ਮੰਨ ਲਿਆ ਅਤੇ ਸ੍ਰੀ ਦਰਬਾਰ ਸਾਹਿਬ ਦੇ ਪੁਰਾਣੇ ਬਾਰ੍ਹਾਂ ਪਿੰਡਾਂ ਦਾ ਜ਼ਬਤ ਹੋਇਆ ਮਾਮਲਾ ਵੀ ਬਹਾਲ ਕਰ ਦਿੱਤਾ। ਸਿੰਘਾਂ ਨੇ ਛੋਟੇ ਘੱਲੂਘਾਰੇ ਦੇ ਦੋਸ਼ੀ ਦੀਵਾਨ ਲਖਪਤ ਰਾਏ ਦੀ ਮੰਗ ਕੀਤੀ ਤਾਂ ਦੀਵਾਨ ਕੌੜਾ ਮੱਲ ਨੇ ਲਖਪਤ ਰਾਏ ਨੂੰ ਸਿੰਘਾਂ ਦੇ ਹਵਾਲੇ ਕਰ ਦਿੱਤਾ। ਸਿੰਘਾਂ ਨੇ ਲਖਪਤ ਰਾਏ ਨੂੰ ਕੁੰਭੀ ਨਰਕ* ਦੀ ਸਜ਼ਾ ਦਿੱਤੀ। ਇਸ ਤਰ੍ਹਾਂ ਦਾ ਨਰਕ ਭੋਗਦਾ ਹੋਇਆ ਦੀਵਾਨ ਲਖਪਤ ਰਾਏ ਨਰਕਾਂ ਨੂੰ ਰਵਾਨਾ ਹੋ ਗਿਆ। ਇਸ ਘਟਨਾ ਦਾ ਜ਼ਿਕਰ ਕਰਦਿਆਂ ਸ. ਰਤਨ ਸਿੰਘ ਭੰਗੂ 'ਸ੍ਰੀ ਗੁਰ ਪੰਥ ਪ੍ਰਕਾਸ਼' ਵਿਚ ਲਿਖਦੇ ਹਨ:

*ਚੌਪਈ—*

*ਤੂੰ ਨਹਿੰ ਟਲਿਓਂ ਉਸ ਦਿਨ ਮਾਰੇ, ਤੈਂ ਯੌਂ ਕੀਨੇ ਬਹੁਤ ਅਖਾਰੇ।*
*ਐਸੀ ਐਸੀ ਔਰ ਸੁਨਾਈ, ਉਨ ਸਿੰਘਨ ਸਯੋਂ ਜੈਸੀ ਕਮਾਈ।*
*ਘੱਲੂਘਾਰੋ ਜੈਸ ਕਰਾਯੋ, ਬੈਠੇ ਗਰੀਬ ਸਿਖ ਘਰੋਂ ਮ੍ਰਿਵਾਯੋ।*
*ਗੁਰ ਕੋ ਨਾਮ ਤੈ ਕਹਣ ਹਟਾਯੋ, ਪੋਥੀ ਗ੍ਰੰਥ ਤੈਂ ਖੂਹ ਡੁਬਾਯੋ।*
*ਯੌਂ ਕਹਿ ਦੀਨੀ ਮੁਸ਼ਕਨ ਚੜ੍ਹਾਇ, ਸਿਹਤ ਖਾਨੇ ਮੈਂ ਦਯੋ ਗਿਰਾਇ।*
*ਸਿੱਖਨ ਤੇ ਤਿਸ ਸੀਸ ਹਗਾਯੋ, ਔਰ ਲੋਕਨ ਤੇ ਸੀਸ ਮੁਤਾਯੋ।*

ਮਈ ੧੭੪੯ ਈ. ਵਿਚ ਸ਼ਾਹ ਨਿਵਾਜ਼ ਨੇ ਮੁਲਤਾਨ 'ਤੇ ਕਬਜ਼ਾ ਕਰ ਲਿਆ। ਮੀਰ ਮਨੂੰ ਨੇ ਦੀਵਾਨ ਕੌੜਾ ਮੱਲ ਰਾਹੀਂ ਸਿੰਘਾਂ ਦੀ ਮਦਦ ਹਾਸਲ ਕਰ ਕੇ ਮੁਲਤਾਨ 'ਤੇ ਹਮਲਾ ਬੋਲ ਦਿੱਤਾ। ੧੦ ਹਜ਼ਾਰ ਸਿੰਘਾਂ ਨਾਲ ਦੀਵਾਨ ਕੌੜਾ ਮੱਲ ਮੁਲਤਾਨ ਫਤਿਹ ਕਰਨ

** ਕੁੰਭੀ ਨਰਕ ਦੀ ਸਜ਼ਾ ਅਨੁਸਾਰ ਦੋਸ਼ੀ ਨੂੰ ਇਕ ਛੋਟੇ ਜਿਹੇ ਕਮਰੇ ਵਿਚ ਬੰਦ ਕਰ ਦਿੱਤਾ ਜਾਂਦਾ ਸੀ ਅਤੇ ਛੱਤ ਵਿਚ ਛੋਟਾ ਜਿਹਾ ਸੁਰਾਖ ਕਰ ਕੇ ਲੋਕਾਂ ਨੂੰ ਹੁਕਮ ਦੇ ਦਿੱਤਾ ਜਾਂਦਾ ਸੀ ਕਿ ਉਹ ਜੰਗਲ-ਪਾਣੀ ਉਸ ਸੁਰਾਖ 'ਚ ਹੀ ਕਰਨ।*

ਲਈ ਗਿਆ। ਇਸ ਲੜਾਈ ਵਿਚ ਸਿੰਘਾਂ ਹੱਥੋਂ ਸ਼ਾਹ ਨਿਵਾਜ਼ ਮਾਰਿਆ ਗਿਆ। ਜਿਤਨੀ ਦੇਰ ਦੀਵਾਨ ਕੌੜਾ ਮੱਲ ਜ਼ਿੰਦਾ ਰਿਹਾ ਉਤਨੀ ਦੇਰ ਸਿੰਘ ਮੁਗ਼ਲਾਂ ਦੀ ਕਰੋਪੀ ਤੋਂ ਬਚੇ ਰਹੇ। ਇਕ ਦਿਨ ਇਕ ਜਨੂੰਨੀ ਮੁਗ਼ਲ ਕਸੂਰ ਦੇ ਵਜੀਦ ਖ਼ਾਨ ਨੇ ਦੀਵਾਨ ਕੌੜਾ ਮੱਲ ਨੂੰ ਗੋਲੀ ਮਾਰ ਕੇ ਮਾਰ ਦਿੱਤਾ। ਇਸ ਤੋਂ ਬਾਅਦ ਸਿੱਖਾਂ 'ਤੇ ਮੀਰ ਮਨੂੰ ਦਾ ਕਹਿਰ ਫਿਰ ਤੋਂ ਸ਼ੁਰੂ ਹੋ ਗਿਆ। ਮਾਝੇ, ਮਾਲਵੇ ਅਤੇ ਪਹਾੜੀ ਇਲਾਕਿਆਂ ਵਿਚ ਫਿਰ ਤੋਂ ਸਿੰਘਾਂ ਦੀ ਭਾਲ ਸ਼ੁਰੂ ਹੋ ਗਈ। ਜੇਕਰ ਕੋਈ ਸਿੰਘ ਫੜਿਆ ਜਾਂਦਾ ਤਾਂ ਇਕ ਹੀ ਸ਼ਰਤ ਹੁੰਦੀ ਸੀ ਇਸਲਾਮ ਧਾਰਨ ਜਾਂ ਮੌਤ। ਸਮਕਾਲੀ ਇਤਿਹਾਸਕਾਰਾਂ ਅਨੁਸਾਰ ਸਿੰਘਾਂ ਨੇ ਤਰ੍ਹਾਂ-ਤਰ੍ਹਾਂ ਦੇ ਤਸੀਹੇ ਝੱਲਦਿਆਂ ਆਪਣੇ ਧਰਮ ਨੂੰ ਕਾਇਮ ਰੱਖਿਆ। ਜਿਉਂ-ਜਿਉਂ ਮੀਰ ਮਨੂੰ ਦੀ ਸਖਤੀ ਵਧਦੀ ਜਾਂਦੀ ਸੀ, ਉਸ ਨਾਲ ਸਿੰਘਾਂ ਦਾ ਜੋਸ਼ ਹੋਰ ਵੀ ਵਧਦਾ ਜਾਂਦਾ ਸੀ, ਉਸ ਸਮੇਂ ਸਿੱਖਾਂ ਵਿਚ ਇਹ ਕਹਾਵਤ ਸ਼ੁਰੂ ਹੋ ਗਈ ਕਿ:

*ਮਨੂੰ ਆਸਾਡੀ ਦਾਤਰੀ, ਅਸੀਂ ਮਨੂੰ ਦੇ ਸੋਏ।*
*ਜਿਉਂ ਜਿਉਂ ਸਾਨੂੰ ਵੱਢਦਾ, ਅਸੀਂ ਦੂਣੇ ਚੌਣੇ ਹੋਏ।*

ਸਿੱਖਾਂ ਦੇ ਸਿਰਾਂ ਦੇ ਮੁੱਲ ਗਸ਼ਤੀ ਫੌਜਾਂ ਵੱਲੋਂ ਮਾਰ-ਧਾੜ ਇਹ ਨਿੱਤ ਦਾ ਕਰਮ ਹੋ ਗਿਆ ਸੀ। ਜਦੋਂ ਮੀਰ ਮਨੂੰ ਨੇ ਦੇਖਿਆ ਕਿ ਸਿੱਖਾਂ ਦਾ ਮੁਕਾਬਲਾ ਕਰਨਾ ਕੋਈ ਸੌਖੀ ਗੱਲ ਨਹੀਂ ਹੈ ਤਾਂ ਉਸ ਨੇ ਮਨ ਵਿਚ ਸਿੱਖਾਂ ਦਾ ਖੁਰਾ-ਖੋਜ ਮਿਟਾਉਣ ਦੀ ਸੋਚੀ। ਇਸ ਕਾਰਜ ਲਈ ਉਸ ਨੇ ਸਿੱਖਾਂ ਦੀ ਪਨੀਰੀ ਤਕ ਨੂੰ ਖ਼ਤਮ ਕਰਨ ਦੀਆਂ ਯੋਜਨਾਵਾਂ ਬਣਾਈਆਂ। ਜਦੋਂ ਇਸ ਨੂੰ ਮਾਲੂਮ ਹੋਇਆ ਕਿ ਸਿੱਖ ਬੀਬੀਆਂ ਤਾਂ ਜਨਮ ਤੋਂ ਹੀ ਬੱਚਿਆਂ ਨੂੰ ਧਰਮ 'ਤੇ ਕੁਰਬਾਨ ਹੋਣ ਦੀ ਸਿੱਖਿਆ ਲੋਰੀਆਂ ਦੇ ਰੂਪ ਵਿਚ ਹੀ ਦੇਣੀ ਸ਼ੁਰੂ ਕਰ ਦਿੰਦੀਆਂ ਹਨ ਤਾਂ ਉਹ ਬਹੁਤ ਪ੍ਰੇਸ਼ਾਨ ਹੋਇਆ। ਮੀਰ ਮਨੂੰ ਨੇ ਪਿੰਡ-ਪਿੰਡ ਹੁਕਮ ਭੇਜ ਦਿੱਤੇ ਕਿ ਜਿਸ ਇਸਤਰੀ ਉੱਪਰ ਵੀ ਸਿੱਖ ਹੋਣ ਦਾ ਸ਼ੱਕ ਹੋਵੇ ਉਸ ਨੂੰ ਫੜ ਕੇ ਲਾਹੌਰ ਭੇਜ ਦਿੱਤਾ ਜਾਵੇ ਅਤੇ ਸਿੱਖ ਬੱਚਿਆਂ ਨੂੰ ਭਾਵੇਂ ਉਹ ਦੁੱਧ ਪੀਂਦੇ ਹੀ ਕਿਉਂ ਨਾ ਹੋਣ ਕਤਲ ਕਰਨ ਤੋਂ ਸੰਕੋਚ ਨਾ ਕੀਤਾ ਜਾਵੇ। ਮੀਰ ਮਨੂੰ ਦਾ ਹੁਕਮ ਪਹੁੰਚਦਿਆਂ ਹੀ ਪੰਜਾਬ ਦੇ ਪਿੰਡਾਂ ਵਿਚ ਸਿੱਖਾਂ ਦਾ ਸ਼ਰ-ਏ-ਆਮ ਕਤਲ-ਏ-ਆਮ ਸ਼ੁਰੂ ਹੋ ਗਿਆ। ਇਸ ਨੇ ਆਪਣੇ ਨਾਇਬ ਮੋਮਨ ਖਾਂ ਨੂੰ ਆਦੇਸ਼ ਜਾਰੀ ਕੀਤੇ ਕਿ ਸਿੱਖਾਂ ਦੇ ਬੱਚੇ ਅਤੇ ਇਸਤਰੀਆਂ ਨੂੰ ਗ੍ਰਿਫ਼ਤਾਰ ਕਰ ਕੇ ਲਿਆਂਦਾ ਜਾਵੇ ਤਾਂ ਕਿ ਇਨ੍ਹਾਂ ਦੇ ਘਰ ਬੱਚਾ ਹੀ ਪੈਦਾ ਨਾ ਹੋ ਸਕੇ। ਗਸ਼ਤੀ ਫੌਜਾਂ ਪਿੰਡ-ਪਿੰਡ ਗਸ਼ਤ ਕਰਨ ਲੱਗੀਆਂ ਅਤੇ ਸਰਕਾਰ ਦੇ ਮੁਖ਼ਬਰ ਸਿੱਖ ਬੀਬੀਆਂ ਨੂੰ ਫੜਾ ਕੇ ਇਨਾਮ ਪ੍ਰਾਪਤ ਕਰਨ ਲੱਗ ਪਏ। ਨਾਇਬ ਮੋਮਨ ਖਾਂ ਨੇ ਥਾਂ-ਥਾਂ ਤੋਂ ਸਿੱਖ ਬੀਬੀਆਂ ਨੂੰ ਗ੍ਰਿਫ਼ਤਾਰ ਕਰ ਕੇ ਲਾਹੌਰ ਭੇਜਣਾ ਸ਼ੁਰੂ ਕਰ ਦਿੱਤਾ। ਮਾਝਾ, ਦੁਆਬਾ ਤੇ ਰਿਆੜਕੀ ਦੇ ਇਲਾਕੇ ਵਿੱਚੋਂ ਫੌਜਾਂ ਨੇ ਸਿੱਖ ਬੀਬੀਆਂ ਨੂੰ ਗ੍ਰਿਫ਼ਤਾਰ ਕਰ ਕੇ ਲਾਹੌਰ ਦੀ ਜੇਲ੍ਹ ਵਿਚ ਬੰਦ ਕਰ ਦਿੱਤਾ।

ਜਦੋਂ ਮੀਰ ਮਨੂੰ ਨੂੰ ਆਪਣੇ ਮੁਖ਼ਬਰਾਂ ਤੋਂ ਇਹ ਸੂਚਨਾ ਮਿਲੀ ਕਿ ਸਿੱਖੀ ਦਾ ਅਸਲੀ ਗੜ੍ਹ ਤਾਂ ਸਤਲੁਜ ਪਾਰ ਮਾਲਵੇ ਦਾ ਇਲਾਕਾ ਹੈ ਜਿੱਥੇ ਬਹੁਤ ਸਾਰੇ ਸਿੱਖ ਆਪਣੇ ਪਰਵਾਰਾਂ

ਨਾਲ ਰਹਿ ਰਹੇ ਹਨ। ਜਦੋਂ ਤਕ ਇਸ ਇਲਾਕੇ ਵਿੱਚੋਂ ਸਿੱਖਾਂ ਦਾ ਖ਼ਾਤਮਾ ਨਹੀਂ ਕੀਤਾ ਜਾਂਦਾ ਉਦੋਂ ਤਕ ਸਿੱਖ ਕੌਮ ਦਾ ਖ਼ਾਤਮਾ ਵੀ ਨਹੀਂ ਹੋ ਸਕਦਾ। ਮੀਰ ਮਨੂੰ ਨੇ ਸਿੱਖਾਂ ਦਾ ਖੁਰਾ-ਖੋਜ ਮਿਟਾਉਣ ਦੀ ਕਸਮ ਖਾਧੀ ਹੋਈ ਸੀ ਇਸ ਲਈ ਉਹ ਆਪਣੀਆਂ ਫੌਜਾਂ ਲੈ ਕੇ ਮਾਲਵੇ ਵੱਲ ਨੂੰ ਰਵਾਨਾ ਹੋ ਪਿਆ। ਸਤਲੁਜ ਦਰਿਆ ਪਾਰ ਕਰ ਕੇ ਉਸ ਨੇ ਲੁਧਿਆਣਾ ਜ਼ਿਲ੍ਹੇ ਦੇ ਮੁੱਲਾਂਪੁਰ ਨਗਰ ਵਿਚ ਆਪਣਾ ਬਹੁਤ ਵੱਡਾ ਪੜਾਅ ਲਾ ਲਿਆ। ਉਸ ਨੇ ਆਪਣੇ ਸਿਪਾਹੀਆਂ ਨੂੰ ਪਿੰਡਾਂ ਵਿਚ ਭੇਜ ਕੇ ਸਿੱਖ ਬੀਬੀਆਂ ਅਤੇ ਬੱਚਿਆਂ ਨੂੰ ਫੜ ਕੇ ਇੱਥੇ ਪੜਾਅ ਵਿਚ ਲਿਆਉਣ ਦਾ ਹੁਕਮ ਦਿੱਤਾ। ਸਿਪਾਹੀ ਦੂਰ-ਨੇੜੇ ਦੇ ਪਿੰਡਾਂ ਵਿਚ ਜਾ ਕੇ ਸਿੱਖ ਬੀਬੀਆਂ ਅਤੇ ਬੱਚਿਆਂ ਨੂੰ ਫੜ-ਫੜ ਕੇ ਮੁੱਲਾਂਪੁਰ ਵਾਲੇ ਪੜਾਉ 'ਤੇ ਇਕੱਠੀਆਂ ਕਰਨ ਲੱਗ ਪਏ। ਇਨ੍ਹਾਂ ਦਿਨਾਂ ਵਿਚ ਸਿੱਖ ਛੋਟੇ ਘੱਲੂਘਾਰੇ ਤੋਂ ਬਾਅਦ ਪਹਾੜਾਂ ਅਤੇ ਰਾਜਸਥਾਨ ਦੇ ਇਲਾਕੇ ਵਿਚ ਰਹਿ ਰਹੇ ਸਨ। ਘਰਾਂ ਵਿਚ ਸਿਰਫ ਬੀਬੀਆਂ ਤੇ ਬੱਚੇ ਹੀ ਸਨ। ਮੁੱਲਾਂਪੁਰ ਦੇ ਸੰਘਣੀ ਅਬਾਦੀ ਵਾਲੇ ਇਲਾਕੇ ਵਿੱਚੋਂ ਬਹੁਤ ਸਾਰੀਆਂ ਸਿੱਖ ਬੀਬੀਆਂ ਤੇ ਬੱਚੇ ਗ੍ਰਿਫ਼ਤਾਰ ਕਰ ਲਏ ਗਏ। ਰਿਆਸਤ ਕੁਠਾਲਾ, ਰਿਆਸਤ ਮਲੇਰਕੋਟਲਾ, ਸ੍ਰੀ ਚਮਕੌਰ ਸਾਹਿਬ, ਸ੍ਰੀ ਫਤਿਹਗੜ੍ਹ ਸਾਹਿਬ ਅਤੇ ਸਿੱਧਸਰ, ਬੇਰ, ਗੋਸਲਾਂ, ਝਾਮਟ, ਕਲਾੜ, ਮਹੇਰਨਾ, ਸੰਤ ਪੁਰਾ, ਕਲਸੀਆਂ, ਰਾਏਕੋਟ, ਹਠੂਰ, ਬਧਨੀ, ਗਾਲਿਬ ਕਲਾਂ, ਕਰਾੜੀ ਦਾ ਥੇਹ ਆਦਿ ਦੇ ਇਲਾਕਿਆਂ ਵਿੱਚੋਂ ਬੀਬੀਆਂ ਨੂੰ ਗ੍ਰਿਫ਼ਤਾਰ ਕਰ ਕੇ ਇੱਥੇ ਲਿਆਂਦਾ ਗਿਆ। ਕਰਾੜੀ ਦੀ ਥੇਹ ਬਾਰੇ ਇਹ ਗੱਲ ਵੀ ਮਸ਼ਹੂਰ ਹੈ ਕਿ ਦੋ ਸੁੰਦਰ ਤੇ ਜਵਾਨ ਬੀਬੀਆਂ ਨੇ ਜਦੋਂ ਜ਼ਾਲਮ ਮੁਗ਼ਲ ਸਿਪਾਹੀਆਂ ਨੂੰ ਦੇਖਿਆਂ ਤਾਂ ਉਹ ਦੌੜ ਗਈਆਂ। ਜਦੋਂ ਘੋੜ-ਸਵਾਰ ਸਿਪਾਹੀ ਉਨ੍ਹਾਂ ਦੇ ਨੇੜੇ ਆ ਗਏ ਤਾਂ ਉਨ੍ਹਾਂ ਨੇ ਨਾਲ ਦੇ ਖ਼ੂਹ ਵਿਚ ਛਾਲਾਂ ਮਾਰ ਦਿੱਤੀਆਂ। ਇਨ੍ਹਾਂ ਗ੍ਰਿਫ਼ਤਾਰ ਕੀਤੀਆਂ ਬੀਬੀਆਂ ਵਿਚ ਮਹਾਨ ਸ਼ਹੀਦ ਭਾਈ ਮਨੀ ਸਿੰਘ ਜੀ ਦੀ ਪਤਨੀ ਬੀਬੀ ਬਸੰਤ ਕੌਰ ਜੀ ਵੀ ਸ਼ਾਮਲ ਸੀ। ਬੀਬੀ ਬਸੰਤ ਕੌਰ ਜੀ ਨੂੰ ਸਾਰੀਆਂ ਬੀਬੀਆਂ ਨੇ ਆਪਣੀ ਜਥੇਦਾਰ ਮੰਨ ਲਿਆ ਅਤੇ ਉਸ ਦੀ ਹਰ ਗੱਲ 'ਤੇ ਫੁੱਲ ਚੜ੍ਹਾਉਣ ਦਾ ਵਾਅਦਾ ਕੀਤਾ। ਜਿਸ ਸਥਾਨ 'ਤੇ ਮੀਰ ਮਨੂੰ ਨੇ ਇਨ੍ਹਾਂ ਬੀਬੀਆਂ ਨੂੰ ਕੈਂਪ ਵਿਚ ਕੈਦ ਕਰ ਕੇ ਰੱਖਿਆ ਸੀ ਉਸ ਥਾਂ 'ਤੇ ਮੁੱਲਾਂਪੁਰ ਵਿਖੇ ਬੀਬੀਆਂ ਦੀ ਯਾਦ ਵਿਚ ਅੱਜਕਲ੍ਹ ਗੁਰਦੁਆਰਾ ਮੁਸ਼ਕਿਆਣਾ ਸਾਹਿਬ ਸੁਸ਼ੋਭਿਤ ਹੈ।

ਇਨ੍ਹਾਂ ਬੀਬੀਆਂ ਨੂੰ ਇਕੱਠੀਆਂ ਕਰ ਕੇ ਤਿਹਾੜਾ, ਧਰਮ ਕੋਟ ਤੇ ਕੋਟ ਈਸੇ ਖਾਂ ਦੇ ਰਸਤੇ ਗੱਡਿਆਂ ਉੱਪਰ ਪੁੱਠੀਆਂ ਮੁਸ਼ਕਾਂ ਬੰਨ ਕੇ ਨੂੜ ਕੇ ਲਾਹੌਰ ਲਿਜਾਇਆ ਗਿਆ। ਇੱਥੇ ਇਨ੍ਹਾਂ ਨੂੰ ਨਖਾਸ ਚੌਂਕ ਵਾਲੀ ਜੇਲ੍ਹ ਵਿਚ ਬੰਦ ਕਰ ਕੇ ਹਰ ਰੋਜ਼ ਅਕਹਿ ਤਸੀਹੇ ਦਿੱਤੇ ਜਾਂਦੇ। ਇਨ੍ਹਾਂ ਨੂੰ ਕਈ ਤਰ੍ਹਾਂ ਦੇ ਲਾਲਚ ਦੇ ਕੇ ਇਸਲਾਮ ਧਾਰਨ ਕਰਨ ਲਈ ਮਜ਼ਬੂਰ ਕੀਤਾ ਜਾਂਦਾ। ਜਦੋਂ ਇਨ੍ਹਾਂ ਵੱਲੋਂ ਕੋਈ ਹਾਂ ਭਰਿਆ ਹੁੰਗਾਰਾ ਨਾ ਮਿਲਦਾ ਤਾਂ ਇਨ੍ਹਾਂ 'ਤੇ ਤਸੀਹਿਆਂ ਦਾ ਦੌਰ ਸ਼ੁਰੂ ਹੋ ਜਾਂਦਾ। ਇਨ੍ਹਾਂ ਨੂੰ ਹਰ ਰੋਜ਼ ਇਕ ਪਿਆਲਾ ਪਾਣੀ ਅਤੇ ਸਵਾ ਛਟਾਂਕ ਆਟਾ ਜਿਸ ਵਿਚ ਅੱਧਾ ਨਮਕ ਹੁੰਦਾ ਸੀ, ਦਿੱਤਾ ਜਾਂਦਾ ਸੀ। ਹਰ ਇਕ ਨੂੰ ਸਵਾ-ਸਵਾ ਮਣ ਪੀਸਣਾ ਹੱਥ ਚੱਕੀ 'ਤੇ ਪੀਸਾਇਆ ਜਾਂਦਾ ਸੀ। ਜੇਕਰ

ਕਿਸੇ ਬੀਬੀ ਤੋਂ ਪੀਸਣਾ ਨਾ ਪੀਸਿਆ ਜਾਂਦਾ ਤਾਂ ਉਸ ਦੀ ਛਾਤੀ 'ਤੇ ਸਵਾ ਮਣ ਪੱਕੇ ਦਾ ਪੱਥਰ ਦਾ ਗੋਲਾ ਰੱਖਿਆ ਜਾਂਦਾ ਸੀ। ਇਨ੍ਹਾਂ ਦੀਆਂ ਗੋਦੀਆਂ ਵਿਚ ਨਿੱਕੇ-ਨਿੱਕੇ ਬਾਲ ਭੁੱਖ ਨਾਲ ਵਿਲ੍ਕਦੇ, ਪਰ ਇਨ੍ਹਾਂ ਨੇ ਹਰ ਹਾਲਤ ਵਿਚ ਆਪਣੇ ਧਰਮ 'ਤੇ ਡਟ ਕੇ ਪਹਿਰਾ ਦਿੱਤਾ ਅਤੇ ਹਰ ਭਾਣੇ ਨੂੰ ਮਿੱਠਾ ਕਰ ਕੇ ਮੰਨਿਆ। ਜਦੋਂ ਇਨ੍ਹਾਂ ਦੀ ਪੇਸ਼ੀ ਮੀਰ ਮਨੂੰ ਅੱਗੇ ਪੈਂਦੀ ਤਾਂ ਇਹ ਆਪਣੇ ਧਰਮ 'ਤੇ ਡਟੇ ਰਹਿਣ ਦਾ ਸਬੂਤ ਦਿੰਦੀਆਂ ਤਾਂ ਮੀਰ ਮਨੂੰ ਦੇ ਸੱਤੀਂ ਕੱਪੜੀਂ ਅੱਗ ਲੱਗ ਜਾਂਦੀ। ਬੀਬੀਆਂ ਨੂੰ ਧਰਮ ਤੋਂ ਡੁਲਾਉਣ ਲਈ ਉਸ ਨੇ ਛੋਟੇ ਬੱਚਿਆਂ ਨੂੰ ਉਨ੍ਹਾਂ ਅੱਗੇ ਤਸੀਹੇ ਦੇਣ ਦੀ ਸੋਚੀ। ਇਸ ਨੇ ਜੱਲਾਦਾਂ ਨੂੰ ਹੁਕਮ ਕਰ ਦਿੱਤਾ ਕਿ ਬੀਬੀਆਂ ਤੋਂ ਨਿੱਕੇ ਬੱਚੇ ਖੋਹ ਕੇ ਉਨ੍ਹਾਂ ਦੇ ਸਾਹਮਣੇ ਨੇਜ਼ਿਆਂ 'ਤੇ ਟੰਗ ਕੇ ਸ਼ਹੀਦ ਕਰ ਦਿੱਤੇ ਜਾਣ। ਬੱਚਿਆਂ ਦੇ ਟੋਟੇ-ਟੋਟੇ ਕਰ ਕੇ ਮਾਂਵਾਂ ਦੀਆਂ ਝੋਲੀਆਂ ਵਿਚ ਪਾ ਦਿੱਤੇ ਜਾਣ। ਬੱਚਿਆਂ ਦੀਆਂ ਆਂਦਰਾਂ ਦੇ ਹਾਰ ਬਣਾ ਕੇ ਸਿਦਕੀ ਬੀਬੀਆਂ ਦੇ ਗਲਾਂ ਵਿਚ ਪਾ ਦਿੱਤੇ ਜਾਣ। ਬਾਲਾਂ ਦੇ ਕਲੇਜੇ ਕੱਢ ਕੇ ਮਾਵਾਂ ਦੇ ਮੂੰਹਾਂ ਵਿਚ ਤੁੰਨ ਦਿੱਤੇ ਜਾਣ। ਇਨ੍ਹਾਂ ਸਾਰੀਆਂ ਸਖਤੀਆਂ ਦੇ ਬਾਵਜੂਦ ਵੀ ਮੀਰ ਮਨੂੰ ਇਨ੍ਹਾਂ ਸਿੱਖ ਬੀਬੀਆਂ ਨੂੰ ਧਰਮ ਤੋਂ ਨਹੀਂ ਡੁਲਾ ਸਕਿਆ। ਬੀਬੀਆਂ ਨੇ ਹੱਸ-ਹੱਸ ਕੇ ਸ਼ਹੀਦੀਆਂ ਪਾਈਆਂ। ਗਿਆਨੀ ਗਿਆਨ ਸਿੰਘ ਜੀ ਇਸ ਘਟਨਾ ਦਾ ਜਿਕਰ 'ਪੰਥ ਪ੍ਰਕਾਸ਼' ਵਿਚ ਕਰਦੇ ਹਨ:

*ਇਹ ਸੁਨ ਮਨੂੰ ਕੋਪ ਬਿਸਾਲੇ। ਕੀਨੇ ਜੁਲਮ ਅਭੁਲ ਮਕਰਾਲੇ।*
*ਸਿੱਖਣੀਆਂ ਕੇ ਬੱਚੇ ਲੈਕੇ। ਉਨ ਕੇ ਸਨਮੁਖ ਉਨੈ ਦਿਖੈਕੇ।*
*ਊਪਰ ਕੋ ਉਛਾਲ ਕਟ ਸੁਟ ਹੈਂ। ਕਰ ਅਤਿ ਜੁਲਮ ਜੜਾ ਨਿਜ ਪੁਟਹੈਂ।*
*ਬਰਛਿਆਂ ਮਾਂਹਿ ਅਨੇਕ ਪਰੋਏ। ਸ਼ੀਰਖੋਰ ਤੜਫਾ ਇਮ ਕੋਹੇ।*
*ਸਿਖਣੀਆਂ ਮੰਨ ਗੁਰੁਕਾ ਭਾਂਣਾ। ਦੇਖ ਸਬਰ ਕਰ ਰਹੀ ਅਮਾਣਾ।*
*ਪੁਨ ਉਨ ਚੋਕਾਂ ਸੋਲਨ ਕੇਰੀ। ਸਿੱਖਣੀਆਂ ਕੋ ਦਈ ਬਧੇਰੀ।*
*ਹਾਥ ਪੈਰ ਘੁਟ ਘੁਟ ਬੰਧਵਾਏ। ਚਾਬਕ ਤਨ ਪਰ ਬਹੁ ਲਗਵਾਏ।*
*ਮਨੂੰ ਦੁਸ਼ਟ ਪੁਨਾ ਧੁਨਾ ਕੈਹੈ। ਮੰਨੋ ਦੀਨ ਨਤੁ ਜਾਂਨਾ ਲੈਹੈਂ।*
*ਇਕ ਸਿਖਣੀ ਤਬ ਐਸ ਅਲਾਵਾ। ਤੈ ਨਹਿ ਮਸਲਾ ਯਹਿ ਸਨ ਪਾਵਾ।*
*ਘੀਸ ਨ੍ਰਿਪ ਬਾਲਕ ਸਠ ਤੀਆ। ਗਹੁ ਹਠ ਇਨੈ ਨ ਛੁਟਤ ਕਦੀਆ।*
*ਤ੍ਰੀਮਤ ਜੀਵਤ ਅਗਨਿ ਸੜੈਹੈ। ਪਰ ਨਹਿ ਟਰਤ ਅੰਗ ਹਲੈ ਹੈ।*
*ਬੇਸ਼ਕ ਜਰੀ ਜਰੀ ਕਟ ਡਾਰੋ। ਪਰ ਨਹਿ ਮਾਂਨੈ ਮਜਬ ਤੁਮਾਰੋ।*

ਇਨ੍ਹਾਂ ਦਿਨਾਂ ਵਿਚ ਸਿੰਘਾਂ ਦਾ ਇਕ ਜਥਾ ਕਾਹਨੂੰਵਾਨ ਦੇ ਛੰਭ ਵਿਚ ਉਤਰਿਆ ਹੋਇਆ ਸੀ। ਜਦੋਂ ਇਨ੍ਹਾਂ ਦੇ ਸੂਹੀਆਂ ਨੇ ਇਨ੍ਹਾਂ ਨੂੰ ਲਾਹੌਰ ਦੀ ਸਾਰੀ ਘਟਨਾ ਦੱਸੀ ਤਾਂ ਇਨ੍ਹਾਂ ਦਾ ਖ਼ੂਨ ਖੋਲ ਪਿਆ। ਸਿੰਘਾਂ ਨੇ ਕਾਹਨੂੰਵਾਨ ਦੇ ਛੰਭ 'ਚੋਂ ਨਿਕਲ ਆਪਣੀ ਗੁਰੀਲਾ ਲੜਾਈ ਦੀ ਨੀਤੀ ਅਨੁਸਾਰ ਜ਼ਾਲਮਾਂ ਨੂੰ ਸੋਧਣਾ ਸ਼ੁਰੂ ਕਰ ਦਿੱਤਾ। ਮੀਰ ਮਨੂੰ ਸਿੰਘਾਂ ਨੂੰ ਫੜਨ ਲਈ ਆਪਣੀ ਫੌਜ ਲੈ ਕੇ ਚੜ੍ਹ ਪਿਆ। ਉਸ ਨੇ ਮੁੱਲਾਂਪੁਰ ਪਾਸ ਆ ਕੇ ਡੇਰੇ ਲਾ ਲਏ ਸਿੰਘਾਂ ਦੀ ਭਾਲ ਸ਼ੁਰੂ ਕਰ ਦਿੱਤੀ। ਇਸ ਨੇ ਸਿੰਘਾਂ ਦੇ ਇਕ ਜਥੇ

ਨੂੰ ਕਮਾਦ ਵਿਚ ਘੇਰ ਲਿਆ। ਗੋਲੀਬਾਰੀ ਦੇ ਸ਼ੋਰ ਨਾਲ ਮੀਰ ਮਨੂੰ ਦਾ ਘੋੜਾ ਤ੍ਰਭਕ ਗਿਆ ਅਤੇ ਸਰਪਟ ਦੌੜ ਪਿਆ। ਡਰ ਕੇ ਭੱਜਿਆ ਜਾਂਦਾ ਘੋੜਾ ਉਸ ਤੋਂ ਸੰਭਾਲਿਆ ਨਾ ਗਿਆ। ਇਸ ਜਦੋ-ਜਹਿਦ ਵਿਚ ਮੀਰ ਮਨੂੰ ਦਾ ਪੈਰ ਘੋੜੇ ਦੀ ਰਕਾਬ ਵਿਚ ਫਸ ਗਿਆ ਅਤੇ ਉਹ ਘੋੜੇ ਦੀ ਕਾਠੀ ਤੋਂ ਡਿੱਗ ਗਿਆ। ਘੋੜੇ ਨੇ ਉਸ ਨੂੰ ਧੂਹ-ਧੂਹ ਕੇ ਮਾਰ ਦਿੱਤਾ। ਸਿੰਘਾਂ ਲਈ ਚੰਗਾ ਮੌਕਾ ਸੀ, ਉਨ੍ਹਾਂ ਨੇ ਲਾਹੌਰ ਦੀ ਜੇਲ੍ਹ 'ਤੇ ਛਾਪਾ ਮਾਰ ਕੇ ਬਾਕੀ ਬਚੀਆਂ ਬੀਬੀਆਂ ਨੂੰ ਛੁਡਾ ਲਿਆ। ਮੀਰ ਮਨੂੰ ਨੇ ਆਪਣੇ ਸਿਪਾਹੀਆਂ ਦੀ ਕਈ ਮਹੀਨਿਆਂ ਦੀ ਤਨਖਾਹ ਬਕਾਇਆ ਦੇਣੀ ਸੀ। ਜਦੋਂ ਉਸ ਦੀ ਲਾਸ਼ ਲਾਹੌਰ ਪਹੁੰਚੀ ਤਾਂ ਸਿਪਾਹੀਆਂ ਨੇ ਉਸ ਦੀ ਲਾਸ਼ 'ਤੇ ਕਬਜ਼ਾ ਕਰ ਲਿਆ ਅਤੇ ਸ਼ਰਤ ਲਗਾ ਦਿੱਤੀ ਕਿ ਪਹਿਲਾਂ ਬੇਗਮ ਤਨਖਾਹਾਂ ਦੇਵੇ ਫਿਰ ਹੀ ਲਾਸ਼ ਨੂੰ ਦਫ਼ਨਾਉਣ ਦਿੱਤਾ ਜਾਵੇਗਾ। ਮੀਰ ਮਨੂੰ ਦੀ ਲਾਸ਼ ਕਈ ਦਿਨ ਰੁਲਦੀ ਰਹੀ। ਬੜੀ ਮੁਸ਼ਕਲ ਨਾਲ ਬੇਗ਼ਮ ਨੇ ਪੈਸੇ ਇਕੱਠੇ ਕਰ ਕੇ ਸਿਪਾਹੀਆਂ ਨੂੰ ਦਿੱਤੇ ਅਤੇ ਮੀਰ ਮਨੂੰ ਨੂੰ ਦਫ਼ਨਾਇਆ।

ਲਾਹੌਰ ਵਿਚ ਜਿਸ ਥਾਂ 'ਤੇ ਮੀਰ ਮਨੂੰ ਵੱਲੋਂ ਮਾਸੂਮ ਬੱਚਿਆਂ ਨੂੰ ਅਤੇ ਸਿੰਘਣੀਆਂ ਨੂੰ ਸ਼ਹੀਦ ਕੀਤਾ ਗਿਆ ਉਸ ਥਾਂ 'ਤੇ ਮੀਰ ਮਨੂੰ ਵੱਲੋਂ ਸਿੰਘਾਂ ਨੂੰ ਫਤਵੇ ਲਗਾਉਣ ਲਈ ਮਸਜਿਦ-ਨੁਮਾ ਇਮਾਰਤ ਦੀ ਉਸਾਰੀ ਕਰਵਾਈ ਹੋਈ ਸੀ। ਇੱਥੇ ਬੈਠ ਕੇ ਹੀ ਮੀਰ ਮਨੂੰ ਕਾਜ਼ੀਆਂ ਨਾਲ ਸਲਾਹ ਕਰ ਕੇ ਸਿੰਘਾਂ ਲਈ ਸਜ਼ਾਵਾਂ ਤਜਵੀਜ਼ ਕਰਿਆ ਕਰਦਾ ਹੁੰਦਾ ਸੀ। ਇਸ ਦੀਆਂ ਨੀਹਾਂ ਵਿਚ ਉਸ ਨੇ ਸਿੰਘਾਂ ਦੀ ਹੱਡੀਆਂ ਅਤੇ ਬੱਚਿਆਂ ਦੇ ਪਿੰਜਰ ਚਿਣਵਾਏ ਸਨ। ਇੱਟਾਂ ਥੋੜੀਆਂ ਸਨ ਪਿੰਜਰ ਜ਼ਿਆਦਾ। ਬਾਹਰੋਂ ਇਹ ਇਮਾਰਤ ਚੂਨੇ ਗੱਚ ਸੀ। ਸੰਨ ੧੯੩੫ ਈ. ਵਿਚ ਸਿੰਘਾਂ ਨੇ ਇਸ ਪੁਰਾਣੀ ਇਮਾਰਤ ਨੂੰ ਢਾਹ ਕੇ ਸ਼ਹੀਦ ਸਿੰਘਣੀਆਂ ਦੀ ਯਾਦਗਾਰ ਕਾਇਮ ਕਰਨੀ ਚਾਹੀ ਤਾਂ ਢਾਹੀ ਗਈ ਪੁਰਾਣੀ ਇਮਾਰਤ ਵਿੱਚੋਂ ਅਨੇਕਾਂ ਪਿੰਜਰ, ਖੋਪੜੀਆਂ ਨਿਕਲੀਆਂ। ਇਸ ਦੇ ਪਾਸ ਹੀ ਇਕ ਖੂਹ ਵਿੱਚੋਂ ਅਨੇਕਾਂ ਪਿੰਜਰ, ਹੱਡੀਆਂ ਅਤੇ ਉਹ ਗੋਲਾ ਵੀ ਨਿਕਲਿਆ ਜੋ ਬੀਬੀਆਂ ਦੀ ਛਾਤੀ 'ਤੇ ਰੱਖ ਕੇ ਉਨ੍ਹਾਂ ਨੂੰ ਤਸੀਹੇ ਦਿੱਤੇ ਜਾਂਦੇ ਸਨ। ਇਹ ਸਾਰੀਆਂ ਨਿਸ਼ਾਨੀਆਂ ਸਿੰਘਾਂ ਨੇ ਸੰਭਾਲ ਕੇ ਗੁਰਦੁਆਰਾ ਸ਼ਹੀਦ ਗੰਜ ਸਿੰਘ ਸਿੰਘਣੀਆਂ, ਲਾਹੌਰ ਵਿਚ ਰੱਖੀਆਂ ਹੋਈਆਂ ਸਨ, ਪਰ ੧੯੪੭ ਈ. ਦੀ ਦੇਸ਼ ਵੰਡ ਤੋਂ ਬਾਅਦ ਇਹ ਕਿੱਥੇ ਗਈਆਂ ਕੁਝ ਪਤਾ ਨਹੀਂ। ਇਹ ਸਥਾਨ ਪਾਕਿਸਤਾਨ ਦੇ ਲਾਹੌਰ ਸ਼ਹਿਰ ਵਿਚ ਨਖਾਸ ਚੌਂਕ ਦੇ ਨੇੜੇ ਹੈ। ਇਨ੍ਹਾਂ ਸ਼ਹੀਦ ਬੀਬੀਆਂ ਬੱਚਿਆਂ ਦੀ ਯਾਦ ਸਿੱਖਾਂ ਦੇ ਮਨਾਂ ਵਿਚ ਹਰ ਵੇਲੇ ਕਾਇਮ ਰਹਿੰਦੀ ਹੈ। ਹਰ ਸਿੱਖ ਹਰ ਰੋਜ਼ ਆਪਣੀ ਅਰਦਾਸ ਵਿਚ ਇਨ੍ਹਾਂ ਨੂੰ ਯਾਦ ਕਰਨਾ ਨਹੀਂ ਭੁੱਲਦਾ:-

"ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ, ਬੰਦ ਬੰਦ ਕਟਾਏ, ਖੋਪਰੀਆਂ ਲੁਹਾਈਆਂ, ਚਰਖੜੀਆਂ 'ਤੇ ਚੜ੍ਹੇ, ਆਰਿਆਂ ਨਾਲ ਚਿਰਾਏ ਗਏ, ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ, ਧਰਮ ਨਹੀਂ ਹਾਰਿਆ, ਸਿੱਖੀ ਕੇਸਾਂ ਸੁਆਸਾਂ ਨਾਲ ਨਿਬਾਹੀ, ਤਿਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ ਖਾਲਸਾ ਜੀ ! ਬੋਲੋ ਜੀ ਵਾਹਿਗੁਰੂ !" ■

# ਜੈਸਾ ਮਗਹਰੁ ਤੈਸੀ ਕਾਸੀ. . .

*-ਸਤਵਿੰਦਰ ਸਿੰਘ ਫੂਲਪੁਰ**

ਭਗਤ ਕਬੀਰ ਜੀ ਦੇ ਬਚਨ *ਜੈਸਾ ਮਗਹਰੁ ਤੈਸੀ ਕਾਸੀ* ਉਨ੍ਹਾਂ ਦੇ ਜੀਵਨ ਦੀ ਬਹੁਤ ਹੀ ਰੋਚਕ ਅਤੇ ਸਿੱਖਿਆ-ਭਰਪੂਰ ਸਾਖੀ ਦੀ ਯਾਦ ਨੂੰ ਤਾਜ਼ਾ ਕਰਦਾ ਹੈ। ਇਹ ਸਾਖੀ ਬਿਪਰਵਾਦ ਦੀ ਸਦੀਆਂ ਪੁਰਾਣੀ ਅੰਧ-ਵਿਸ਼ਵਾਸੀ ਤੇ ਕਰਮ-ਕਾਂਡੀ ਰੀਤ ਦਾ ਖੰਡਨ ਕਰ ਕੇ ਧਰਮ ਦੀ ਨਿਰੋਈ ਜੀਵਨ-ਜਾਚ ਵਾਲੇ ਆਦਰਸ਼ ਨੂੰ ਪ੍ਰਗਟ ਕਰਦੀ ਹੈ। ਇਸ ਸਾਖੀ ਬਾਰੇ ਵਿਸਥਾਰ ਵਿਚ ਚਰਚਾ ਕਰਨ ਤੋਂ ਪਹਿਲਾਂ ਅਸੀਂ ਭਗਤ ਕਬੀਰ ਜੀ ਦੇ ਜੀਵਨ ਅਤੇ ਵਿਚਾਰਧਾਰਾ ਬਾਰੇ ਸੰਖੇਪ ਰੂਪ ਵਿਚ ਜਾਣਨ ਦੀ ਕੋਸ਼ਿਸ਼ ਕਰਾਂਗੇ।

**ਜਨਮ :** ਭਗਤ ਕਬੀਰ ਜੀ ਮੱਧਕਾਲੀ ਭਗਤੀ ਲਹਿਰ ਦੇ ਭਗਤ ਸਾਹਿਬਾਨ ਵਿਚ ਵਿਸ਼ੇਸ਼ ਸਥਾਨ ਰੱਖਦੇ ਹਨ। ਆਪ ਜੀ ਦਾ ਜਨਮ ਜੇਠ ਸੁਦੀ ੧੫ ਸੰਮਤ, ੧੪੫੫ ਮੁਤਾਬਕ ੧੩੯੮ ਈ. ਨੂੰ ਬਨਾਰਸ ਵਿਖੇ ਹੋਇਆ। ਆਪ ਜੀ ਦੀ ਪਰਵਰਿਸ਼ ਮੁਸਲਮਾਨ ਜੁਲਾਹੇ ਨੀਰੂ ਅਤੇ ਉਸ ਦੀ ਪਤਨੀ ਨੀਮਾ ਨੇ ਆਪਣੀ ਸੰਤਾਨ ਸਮਝ ਕੇ ਕੀਤੀ ਅਤੇ ਭਗਤ ਜੀ ਨੂੰ ਵਧੀਆ ਸੰਸਕਾਰ ਦਿੱਤੇ। ਬਨਾਰਸ ਹਿੰਦੂ ਮਤ ਦਾ ਧਾਰਮਿਕ ਅਸਥਾਨ ਹੋਣ ਕਾਰਨ ਭਗਤ ਕਬੀਰ ਜੀ ਨੂੰ ਵਿਦਵਾਨਾਂ ਨਾਲ ਵਿਚਾਰ-ਚਰਚਾ ਕਰਨ ਦਾ ਮੌਕਾ ਹਾਸਲ ਹੋਇਆ। ਰੋਸ਼ਨ ਦਿਮਾਗ ਹੋਣ ਕਾਰਨ ਉਨ੍ਹਾਂ ਬ੍ਰਾਹਮਣੀ ਮਤ ਦੀਆਂ ਬੁੱਸੀਆਂ ਕਰਮ-ਕਾਂਡੀ, ਅੰਧ-ਵਿਸ਼ਵਾਸੀ ਰਹੁ-ਰੀਤਾਂ, ਬਹੁਦੇਵ ਪੂਜਾ ਤੇ ਜਾਤ-ਪਾਤ ਆਦਿ ਨੂੰ ਯੁਕਤੀ-ਸੰਗਤ ਰੱਦ ਕਰ ਕੇ ਨਿਰੋਈ ਜੀਵਨ-ਜਾਚ ਵਾਲੀ ਅਧਿਆਤਮਿਕ ਬਾਣੀ ਦੀ ਰਚਨਾ ਕੀਤੀ।

**ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਨਮਾਨ :** ਸ੍ਰੀ ਗੁਰੂ ਗ੍ਰੰਥ ਸਾਹਿਬ ਮਨੁੱਖੀ ਜੀਵਨ ਨੂੰ ਰੁਸ਼ਨਾਉਣ ਵਾਲੇ ਰੂਹਾਨੀਅਤ ਦੇ ਖ਼ਜ਼ਾਨੇ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਸਮੇਂ ਉੱਚ ਅਧਿਆਤਮਿਕ ਅਵਸਥਾ ਨੂੰ ਪੁੱਜੇ ਹੋਏ ਪੰਦਰ੍ਹਾਂ ਭਗਤ ਸਾਹਿਬਾਨ ਦੀ ਜੋ ਗੁਰਮਤਿ ਆਸ਼ੇ ਨਾਲ ਮੇਲ ਖਾਂਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤੀ, ਉਨ੍ਹਾਂ ਵਿਚ ਸਭ ਤੋਂ ਵੱਧ ਬਾਣੀ ਭਗਤ ਕਬੀਰ ਜੀ ਦੀ (੫੫੦ ਸ਼ਬਦ ੧੭ ਰਾਗਾਂ ਵਿਚ) ਹੈ।

**ਵਿਚਾਰਧਾਰਾ :** ਭਗਤ ਕਬੀਰ ਜੀ ਨੇ ਆਪਣੀ ਬਾਣੀ ਵਿਚ ਇੱਕ ਪਰਮਾਤਮਾ ਦੀ ਭਗਤੀ ਕਰਨ, ਮਨੁੱਖਾਂ ਵਿਚ ਆਪਸੀ ਭਰਾਤਰੀ-ਭਾਵ ਪੈਦਾ ਕਰਨ, ਜਾਤ-

---

**ਸੰਪਾਦਕ, ਗੁਰਮਤਿ ਪ੍ਰਕਾਸ਼ ਅਤੇ ਗੁਰਮਤਿ ਗਿਆਨ। ਮੋ. +੯੧੯੯੧੪੪-੧੯੪੮੪*

ਪਾਤ, ਛੂਤ-ਛਾਤ ਅਤੇ ਹੋਰ ਸਮਕਾਲੀ ਧਾਰਮਿਕ ਪਖੰਡਾਂ ਨੂੰ ਖੰਡਨ ਕਰਨ ਉੱਪਰ ਬਲ ਦਿੱਤਾ ਹੈ। ਭਗਤ ਕਬੀਰ ਜੀ ਬਾਣੀ ਰਾਹੀਂ ਆਪਣੀ ਗੱਲ ਬੜੀ ਦਲੀਲ ਨਾਲ ਕਰਦੇ ਹਨ।

**ਅਖੌਤੀ ਧਾਰਮਿਕ ਆਗੂਆਂ ਦਾ ਵਿਰੋਧ :** ਧਰਮ ਮਨੁੱਖ ਨੂੰ ਜੀਵਨ-ਜਾਚ ਸਿਖਾਉਂਦਾ ਹੈ, ਜਿਸ ਰਾਹੀਂ ਮਨੁੱਖ ਉੱਚ ਕਦਰਾਂ-ਕੀਮਤਾਂ ਨੂੰ ਆਪਣੇ ਜੀਵਨ ਅੰਦਰ ਧਾਰਨ ਕਰ ਕੇ ਪ੍ਰਭੂ ਦੀ ਭਗਤੀ ਕਰਦਿਆਂ ਆਪਣੇ ਜੀਵਨ ਨੂੰ ਸਵਾਰਦਾ ਹੈ। ਭਗਤ ਕਬੀਰ ਜੀ ਦੇ ਸਮੇਂ ਧਰਮ-ਕਰਮ ਨੂੰ ਬ੍ਰਾਹਮਣ ਵਰਗ ਨੇ ਆਪਣਾ ਨਿੱਜੀ ਅਧਿਕਾਰ ਸਮਝਿਆ ਹੋਇਆ ਸੀ। ਇਹ ਆਪ ਅਧਿਆਤਮਿਕਤਾ ਅਤੇ ਸਮਾਜਿਕ ਕਦਰਾਂ-ਕੀਮਤਾਂ ਤੋਂ ਬਿਲਕੁਲ ਸੱਖਣੇ ਹੋਣ ਕਾਰਨ ਇਨ੍ਹਾਂ ਨੇ ਧਰਮ ਕਰਮ ਨੂੰ ਕੇਵਲ ਲੋਕਾਂ ਦੇ ਧਨ ਦੀ ਲੁੱਟ ਦਾ ਸਾਧਨ ਬਣਾ ਲਿਆ ਸੀ। ਭਗਤ ਕਬੀਰ ਜੀ ਨੇ ਇਸ ਵਰਗ ਵਿਰੁੱਧ ਅਵਾਜ਼ ਉਠਾਈ ਅਤੇ ਕਿਹਾ ਕਿ, ਲੋਕੋ! ਇਹ ਕੋਈ ਧਾਰਮਿਕ ਆਗੂ ਨਹੀਂ ਹਨ, ਇਹ ਤਾਂ ਧਰਮ ਦੇ ਭੇਖ ਵਿਚ ਵੱਡੇ ਠੱਗ ਹਨ ਜੋ ਸਮੇਤ ਟਾਹਣੀਆਂ ਰੁੱਖਾਂ ਨੂੰ ਖਾ ਜਾਣ ਵਾਲੇ ਹਨ। ਇਨ੍ਹਾਂ ਅਭਿਮਾਨੀਆਂ ਨੇ ਕਿਸੇ ਨੂੰ ਸਿੱਧੇ ਰਸਤੇ ਕੀ ਪਾਉਣਾ, ਇਹ ਤਾਂ ਲੋਕਾਂ ਨੂੰ ਭਰਮ-ਜਾਲ ਵਿਚ ਫਸਾ ਕੇ ਲੁੱਟਣ ਜੋਗੇ ਹੀ ਹਨ:

*ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ॥*
*ਗਲੀ ਜਿਨ੍ਾ ਜਪਮਾਲੀਆ ਲੋਟੇ ਹਥਿ ਨਿਬਗ॥*
*ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ॥੧॥*
*ਐਸੇ ਸੰਤ ਨ ਮੋ ਕਉ ਭਾਵਹਿ॥*
*ਡਾਲਾ ਸਿਉ ਪੇਡਾ ਗਟਕਾਵਹਿ॥੧॥ਰਹਾਉ॥* *(ਪੰਨਾ ੪੭੬)*

**ਜਾਤ ਪਾਤ ਦਾ ਖੰਡਨ:** ਭਗਤ ਕਬੀਰ ਜੀ ਦੇ ਸਮੇਂ ਬ੍ਰਾਹਮਣ ਜਮਾਤ ਦੁਆਰਾ ਸਮਾਜ ਨੂੰ ਜਾਤ-ਪਾਤ ਵਿਚ ਵੰਡਿਆ ਹੋਇਆ ਸੀ। ਇਹ ਮੁੱਖ ਰੂਪ ਵਿਚ ਚਾਰ ਜਾਤਾਂ ਸਨ—ਬ੍ਰਾਹਮਣ, ਖੱਤਰੀ, ਵੈਸ਼ ਅਤੇ ਸ਼ੂਦਰ। ਬ੍ਰਾਹਮਣ ਆਪਣੇ ਆਪ ਨੂੰ ਸਰਵ-ਸ੍ਰੇਸ਼ਟ ਸਮਝਦਾ ਸੀ ਅਤੇ ਸ਼ੂਦਰਾਂ ਨਾਲ ਬਹੁਤ ਹੀ ਭੱਦਾ ਵਿਵਹਾਰ ਕੀਤਾ ਜਾਂਦਾ ਸੀ। ਸ਼ੂਦਰਾਂ ਨੂੰ ਮੰਦਰਾਂ ਵਿਚ ਜਾਣ ਅਤੇ ਭਗਤੀ ਕਰਨ ਤੋਂ ਸਖ਼ਤ ਮਨਾਹੀ ਸੀ। ਭਗਤ ਕਬੀਰ ਜੀ ਨੇ ਇਸ ਜਾਤ-ਪਾਤੀ ਸਮਾਜਿਕ, ਧਾਰਮਿਕ ਵਿਤਕਰੇ ਦਾ ਪੁਰਜ਼ੋਰ ਖੰਡਨ ਕੀਤਾ। ਭਗਤ ਜੀ ਨੇ ਬ੍ਰਾਹਮਣ ਨੂੰ ਕਿਹਾ ਕਿ ਤੂੰ ਬਾਕੀ ਤਿੰਨਾਂ ਸ਼੍ਰੇਣੀਆਂ-- ਖੱਤਰੀ, ਵੈਸ਼ ਅਤੇ ਸ਼ੂਦਰ ਤੋਂ ਆਪਣੇ ਆਪ ਨੂੰ ਸ੍ਰੇਸ਼ਟ ਮੰਨਦਾ ਹੈ, ਪਰ ਮੈਂ ਤੇਰੀ ਇਸ ਵਿਚਾਰ ਨਾਲ ਸਹਿਮਤ ਨਹੀਂ। ਜੇਕਰ ਤੂੰ ਸਰਵ-ਸ੍ਰੇਸ਼ਟ ਹੈ ਤਾਂ ਇਸ ਸਰਵ-ਸ੍ਰੇਸ਼ਟਤਾ ਦਾ ਕੋਈ ਕਾਰਨ ਤਾਂ ਦੱਸ। ਜਿਸ ਪ੍ਰਸੂਤ ਦੀ ਕਿਰਿਆ ਰਾਹੀਂ ਬਾਕੀ ਤਿੰਨ ਸ਼੍ਰੇਣੀਆਂ ਦੇ ਲੋਕ ਪੈਦਾ ਹੁੰਦੇ ਹਨ, ਤੂੰ ਵੀ ਤਾਂ ਉਸੇ ਰਾਹੀਂ ਪੈਦਾ ਹੋਇਆ ਹੈਂ, ਫਿਰ ਬਾਕੀ ਤੇਰੇ ਤੋਂ ਨੀਵੇਂ ਕਿਵੇਂ ਹੋ ਗਏ ਅਤੇ ਤੂੰ ਸਰਵ-ਸ੍ਰੇਸ਼ਟ ਕਿਵੇਂ ਹੋ ਗਿਆ? ਚੱਲ, ਅਸੀਂ ਤੈਨੂੰ

ਸਰਵ-ਸ੍ਰੇਸ਼ਟ ਮੰਨ ਵੀ ਲੈਂਦੇ, ਪਰ ਮੰਨਦੇ ਤਾਂ; ਜੇਕਰ ਤੂੰ ਮਾਤਾ ਦੇ ਗਰਭ ਵਿੱਚੋਂ ਜਨਮ ਦੀ ਕਿਸੇ ਵੱਖਰੀ ਪ੍ਰਕਿਰਿਆ, ਵੱਖਰੇ ਮਾਰਗ ਰਾਹੀਂ ਆਇਆ ਹੁੰਦਾ। ਜੇਕਰ ਤੂੰ ਸਾਨੂੰ ਸ਼ੂਦਰ ਸਮਝਦਾ ਹੈਂ, ਨੀਵੇਂ ਦੱਸਦਾ ਹੈਂ ਅਤੇ ਆਪਣੇ ਆਪ ਨੂੰ ਉੱਚਾ ਗਿਣਦਾ ਹੈ ਤਾਂ ਤੂੰ ਇਹ ਦੱਸ ਕਿ ਜੇਕਰ ਸਾਡੀਆਂ ਰਗ਼ਾਂ ਵਿਚ ਲਹੂ ਵਗ ਰਿਹਾ ਹੈ ਤਾਂ ਤੇਰੀਆਂ ਰਗ਼ਾਂ ਵਿਚ ਕਿਹੜਾ ਦੁੱਧ ਵਗ ਰਿਹਾ ਹੈ, ਜਿਸ ਕਰਕੇ ਤੂੰ ਬਾਕੀਆਂ ਨਾਲੋਂ ਸ੍ਰੇਸ਼ਟ ਹੈਂ। ਭਗਤ ਕਬੀਰ ਜੀ ਕਹਿੰਦੇ ਹਨ ਕਿ ਸਮਾਜ ਨੂੰ ਜਾਤਾਂ-ਪਾਤਾਂ ਵਿਚ ਵੰਡ ਕੇ ਦੇਸ਼-ਸਮਾਜ ਨੂੰ ਕਮਜ਼ੋਰ ਕਰਨ ਵਾਲਾ, ਸਮਾਜ ਵਿਚ ਧਾਰਮਿਕ ਵਿਤਕਰੇ ਪੈਦਾ ਕਰਨ ਵਾਲਾ ਬ੍ਰਾਹਮਣ ਨਹੀਂ, ਅਸਲ ਬ੍ਰਾਹਮਣ ਉਹ ਹੈ ਜੋ ਬ੍ਰਹਮ ਦੀ ਵਿਚਾਰ ਕਰੇ, ਸਮਾਜ ਨੂੰ ਕੋਈ ਚੰਗੀ ਸਿਹਤ ਦੇਵੇ :

*ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ॥*
*ਤਉ ਆਨ ਬਾਟ ਕਾਹੇ ਨਹੀ ਆਇਆ॥੨॥*
*ਤੁਮ ਕਤ ਬ੍ਰਾਹਮਣ ਹਮ ਕਤ ਸੂਦ॥*
*ਹਮ ਕਤ ਲੋਹੂ ਤੁਮ ਕਤ ਦੂਧ॥੩॥*
*ਕਹੁ ਕਬੀਰ ਜੋ ਬ੍ਰਹਮੁ ਬੀਚਾਰੈ॥*
*ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ॥੪॥੭॥* *(ਪੰਨਾ ੩੨੪)*

**ਅਵਤਾਰਵਾਦ ਦਾ ਖੰਡਨ :** ਧਾਰਮਿਕ ਪੁਰਖਾਂ ਦੁਆਰਾ ਦਰਸਾਏ ਗਏ ਪਰਮਾਤਮਾ ਦੇ ਸਰੂਪ ਦਾ ਧਰਮ ਦੇ ਪੈਰੋਕਾਰਾਂ ਦੇ ਵਿਵਹਾਰਕ ਜੀਵਨ ਉੱਪਰ ਬੜਾ ਗਹਿਰਾ ਪ੍ਰਭਾਵ ਪੈਂਦਾ ਹੈ। ਵੱਖ-ਵੱਖ ਧਰਮਾਂ ਦੇ ਅਧਿਐਨ ਤੋਂ ਪਤਾ ਚਲਦਾ ਹੈ ਕਿ ਅਵਤਾਰ ਪੂਜਾ ਜਾਂ ਬਹੁਦੇਵ ਪੂਜਾ ਮਨੁੱਖੀ ਅਕੀਦੇ ਨੂੰ ਕਮਜ਼ੋਰ ਕਰਨ ਤੇ ਸਮਾਜ ਵਿਚ ਵਿਤਕਰੇ ਪੈਦਾ ਕਰਨ ਦਾ ਕਾਰਨ ਬਣਦੀ ਹੈ, ਕਿਉਂਕਿ ਆਪਣੇ ਇਸ਼ਟ ਦੀ ਸਰਵ-ਸ੍ਰੇਸ਼ਟਤਾ ਦਾ ਝਗੜਾ ਮਨੁੱਖੀ ਏਕਤਾ ਇਤਫ਼ਾਕ ਨੂੰ ਖ਼ਤਮ ਕਰ ਕੇ ਦੇਸ਼ ਤੇ ਸਮਾਜ ਨੂੰ ਕਮਜ਼ੋਰ ਕਰਨ ਦਾ ਕਾਰਨ ਬਣਦਾ ਹੈ। ਇਸ ਦੇ ਉਲਟ ਇਕ ਈਸ਼ਵਰਵਾਦ ਦਾ ਸਿਧਾਂਤ ਮਨੁੱਖਤਾ ਅੰਦਰ *ਏਕੁ ਪਿਤਾ ਏਕਸ ਕੇ ਹਮ ਬਾਰਿਕ* ਵਾਲਾ ਭਰਾਤਰੀ ਭਾਈਚਾਰਾ ਕਾਇਮ ਕਰਨ ਵਿਚ ਸਹਾਈ ਹੁੰਦਾ ਹੈ, ਜਿਸ ਨਾਲ ਆਦਰਸ਼ਕ ਦੇਸ਼ ਤੇ ਸਮਾਜ ਦੀ ਸਿਰਜਣਾ ਹੁੰਦੀ ਹੈ। ਭਗਤ ਕਬੀਰ ਜੀ ਅਵਤਾਰਵਾਦ ਦਾ ਖੰਡਨ ਕਰਦੇ ਹੋਏ ਸਮਝਾਉਂਦੇ ਹਨ ਕਿ ਪਰਮਾਤਮਾ ਇੱਕ ਹੈ, ਉਹ ਜਨਮ-ਮਰਨ ਤੋਂ ਰਹਿਤ ਹੈ, ਉਸ ਦਾ ਕੋਈ ਮਾਈ-ਬਾਪ ਨਹੀਂ ਹੈ:

*-ਸੰਕਟਿ ਨਹੀ ਪਰੈ ਜੋਨਿ ਨਹੀ ਆਵੈ ਨਾਮੁ ਨਿਰੰਜਨ ਜਾ ਕੋ ਰੇ॥*
*ਕਬੀਰ ਕੋ ਸੁਆਮੀ ਐਸੋ ਠਾਕੁਰੁ*
*ਜਾ ਕੈ ਮਾਈ ਨ ਬਾਪੋ ਰੇ॥* *(ਪੰਨਾ ੩੩੯)*
*-ਕਹਤ ਕਬੀਰ ਸੁਨਹੁ ਰੇ ਪ੍ਰਾਨੀ ਛੋਡਹੁ ਮਨ ਕੇ ਭਰਮਾ॥*

*ਕੇਵਲ ਨਾਮੁ ਜਪਹੁ ਰੇ ਪ੍ਰਾਨੀ ਪਰਹੁ ਏਕ ਕੀ ਸਰਨਾਂ॥* *(ਪੰਨਾ ੬੯੨)*

**ਮੂਰਤੀ-ਪੂਜਾ ਦਾ ਖੰਡਨ :** ਧਰਮਾਂ ਦਾ ਮਕਸਦ ਮਨੁੱਖੀ ਅਧਿਆਤਮਿਕਤਾ ਅਤੇ ਬੌਧਿਕਤਾ ਨੂੰ ਰੁਸ਼ਨਾਉਣਾ ਹੈ, ਤਾਂ ਕਿ ਆਦਰਸ਼ਕ ਮਨੁੱਖ ਅਤੇ ਆਦਰਸ਼ਕ ਸਮਾਜ ਦੀ ਘਾੜਤ ਘੜੀ ਜਾ ਸਕੇ, ਪਰ ਜਿਹੜੇ ਧਰਮ ਦੀ ਬੁਨਿਆਦ ਹੀ ਅੰਧ-ਵਿਸ਼ਵਾਸ ਉੱਪਰ ਟਿਕੀ ਹੋਵੇ; ਉਹ ਮਨੁੱਖੀ ਜੀਵਨ ਨੂੰ ਰੁਸ਼ਨਾਉਣ ਦੇ ਸਮਰੱਥ ਨਹੀਂ ਹੋ ਸਕਦਾ। ਮੂਰਤੀ ਪੂਜਾ ਜੜ੍ਹ ਪੂਜਾ ਹੋਣ ਕਾਰਨ ਮਨੁੱਖੀ ਅਧਿਆਤਮਿਕ ਅਤੇ ਮਾਨਸਿਕ ਵਿਕਾਸ ਦੇ ਖੜੋਤ ਦਾ ਕਾਰਨ ਬਣਦੀ ਹੈ। ਸ਼ਬਦ ਇਸ ਖੜੋਤ ਨੂੰ ਤੋੜ ਕੇ ਸੁਰਤ ਦੇ ਵਿਗਾਸ ਦਾ ਸਾਧਨ ਬਣਦਾ ਹੈ। ਭਗਤ ਕਬੀਰ ਜੀ ਦੇ ਸਮੇਂ ਬਨਾਰਸ ਮੂਰਤੀ ਪੂਜਾ ਦਾ ਗੜ੍ਹ ਸੀ। ਭਗਤ ਕਬੀਰ ਜੀ ਨੇ ਆਪਣੀ ਬਾਣੀ ਰਾਹੀਂ ਮੂਰਤੀ ਪੂਜਾ ਦਾ ਭਰਪੂਰ ਖੰਡਨ ਕੀਤਾ। ਆਪ ਜੀ ਨੇ ਬੜੇ ਦਲੀਲ ਭਰਪੂਰ ਸ਼ਬਦਾਂ ਵਿਚ ਕਿਹਾ ਕਿ ਜਿਸ ਪੱਥਰ (ਮੂਰਤੀ) ਦੀ ਪੂਜਾ ਲਈ ਮਾਲਣ ਫੁੱਲ-ਪਤੀਆਂ ਤੋੜ ਰਹੀ ਹੈ ਉਹ ਪੱਥਰ (ਮੂਰਤੀ) ਤਾਂ ਨਿਰਜੀਵ ਹੈ, ਭਾਵ ਜੜ੍ਹ ਰੂਪ ਹੈ ਅਤੇ ਫੁੱਲ-ਪੱਤੀਆਂ ਜੀਵੰਤ ਹਨ। ਇਸ ਲਈ ਨਿਰਜੀਵ ਮੂਰਤੀ ਦੀ ਜੀਵੰਤ ਪੱਤੀਆਂ ਤੋੜ ਕੇ ਪੂਜਾ ਕਰਨੀ ਕੋਈ ਸਿਆਣਪ ਵਾਲੀ ਗੱਲ ਨਹੀਂ। ਦੂਸਰੀ ਦਲੀਲ ਇਹ ਹੈ ਕਿ ਮੂਰਤੀ ਨੂੰ ਘੜਨ ਸਮੇਂ ਮੂਰਤੀ-ਘਾੜੇ ਨੇ ਇਸ ਦੀ ਛਾਤੀ ਉੱਪਰ ਪੈਰ ਰੱਖ ਕੇ ਇਸ ਨੂੰ ਘੜਿਆ ਹੈ। ਜੇਕਰ ਮੂਰਤੀ ਸੱਚਮੁਚ ਕੁਝ ਕਰਨ ਜੋਗੀ ਜਾਂ ਕਿਸੇ ਦਾ ਕੁਝ ਸੰਵਾਰਨ ਜੋਗੀ ਹੁੰਦੀ ਤਾਂ ਪਹਿਲਾਂ ਤਾਂ ਉਹ ਮੂਰਤੀ-ਘਾੜੇ ਨੂੰ ਹੀ ਖਾ ਜਾਂਦੀ। ਭਗਤ ਕਬੀਰ ਜੀ ਨੇ ਸਮਝਾਇਆ ਕਿ ਉਹ ਪਰਮਾਤਮਾ ਸਦਾ-ਸਦ ਜਾਗਤ ਚੇਤੰਨ, ਸਰਬ-ਵਿਆਪਕ ਹੈ। ਇਸ ਲਈ ਮੂਰਤੀ ਪੂਜਾ ਛੱਡ ਕੇ ਉਸ ਪਰਮਾਤਮਾ ਦਾ ਨਾਮ ਸਿਮਰਨ ਕਰਨਾ ਚਾਹੀਦਾ ਹੈ:

*ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ॥*
*ਜਿਸੁ ਪਾਹਨ ਕਉ ਪਾਤੀ ਤੋਰੈ ਸੋ ਪਾਹਨ ਨਿਰਜੀਉ॥੧॥*
*ਭੂਲੀ ਮਾਲਨੀ ਹੈ ਏਉ॥*
*ਸਤਿਗੁਰੁ ਜਾਗਤਾ ਹੈ ਦੇਉ॥੧॥ਰਹਾਉ॥* *(ਪੰਨਾ ੪੭੯)*

**ਮਨੁੱਖੀ ਏਕਤਾ ਦੇ ਹਾਮੀ :** ਇਸ ਸੰਸਾਰ ਅੰਦਰ ਆਦਰਸ਼ਕ ਧਰਮਾਂ ਦਾ ਮੁੱਖ ਸਰੋਕਾਰ ਜਾਤ-ਪਾਤੀ ਮਨੁੱਖੀ ਵਖਰੇਵਿਆਂ ਨੂੰ ਖ਼ਤਮ ਕਰ ਕੇ ਮਨੁੱਖੀ ਏਕਤਾ ਅਤੇ ਭਰਾਤਰੀ ਭਾਈਚਾਰੇ ਦਾ ਪ੍ਰਚਾਰ ਕਰਨਾ ਰਿਹਾ ਹੈ। ਭਗਤ ਕਬੀਰ ਜੀ ਦੇ ਸਮੇਂ ਭਾਰਤ ਦੇ ਅਖੌਤੀ ਧਾਰਮਿਕ ਆਗੂਆਂ ਨੇ ਮਨੁੱਖ ਨੂੰ ਊਚ-ਨੀਚ ਦੀਆਂ ਵੰਡੀਆਂ ਵਿਚ ਪਾ ਕੇ ਸਮਾਜ ਦਾ ਤਵਾਜ਼ਨ ਵਿਗਾੜਿਆ ਹੋਇਆ ਸੀ। ਭਗਤ ਕਬੀਰ ਜੀ ਨੇ ਉਪਦੇਸ਼ ਕੀਤਾ ਕਿ, ਹੇ ਭਾਈ! ਸਾਰੇ ਮਨੁੱਖ ਉਸ ਇੱਕੋ ਪਰਮਾਤਮਾ ਦੇ ਬਣਾਏ ਹੋਏ ਹਨ, ਸਾਰਿਆਂ ਅੰਦਰ ਉਸ ਇੱਕੋ ਪਰਮਾਤਮਾ ਦੀ ਜੋਤ ਵਿਦਮਾਨ ਹੈ ਇਸ ਲਈ ਕੋਈ ਬੁਰਾ

ਭਲਾ ਨਹੀਂ:

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥੧॥*
*ਲੋਗਾ ਭਰਮਿ ਨ ਭੂਲਹੁ ਭਾਈ॥*
*ਖਾਲਿਕੁ ਖਲਕ ਖਲਕ ਮਹਿ ਖਾਲਿਕੁ*
*ਪੂਰਿ ਰਹਿਓ ਸ੍ਰਬ ਠਾਂਈ॥੧॥ਰਹਾਉ॥* *(ਪੰਨਾ ੧੩੪੯)*

**ਸਾਧ-ਸੰਗਤ ਦੀ ਮਹਿਮਾ:** ਭਗਤ ਕਬੀਰ ਜੀ ਦੇ ਸਮਕਾਲ ਵਿਚ ਆਪਣੇ ਵਰਤਮਾਨ ਨੂੰ ਸੰਵਾਰਨ ਦੀ ਬਜਾਏ ਆਪਣਾ ਅੱਗਾ ਸੰਵਾਰਨ ਉੱਪਰ ਵਧੇਰੇ ਜ਼ੋਰ ਦਿੱਤਾ ਜਾਂਦਾ ਸੀ। ਇਸ ਮੰਤਵ ਲਈ ਨਰਕ ਦੇ ਡਰਾਵੇ ਅਤੇ ਸਵਰਗ ਦੇ ਲਾਲਚ ਦੇ ਕੇ ਅਖੌਤੀ ਧਾਰਮਿਕ ਸ਼੍ਰੇਣੀ ਲੋਕਾਂ ਦਾ ਸ਼ੋਸ਼ਣ ਕਰਦੀ ਸੀ। ਅਧਿਆਤਮਿਕ ਵਿਗਾਸ ਅਤੇ ਆਦਰਸ਼ਕ ਸਮਾਜ ਦੀ ਬੁਨਿਆਦ ਸਾਧ-ਸੰਗਤ ਦੀ ਮਹਾਨਤਾ ਵੱਲ ਕਿਸੇ ਦਾ ਧਿਆਨ ਨਹੀਂ ਸੀ। ਭਗਤ ਕਬੀਰ ਜੀ ਨੇ ਕਿਹਾ ਕਿ ਜਿਸ ਬੈਕੁੰਠ (ਸਵਰਗ) ਦੀ ਆਸ ਵਿਚ ਤੁਸੀਂ ਆਪਣਾ ਵਰਤਮਾਨ ਗਵਾ ਰਹੇ ਹੋ ਉਹ ਬੈਕੁੰਠ ਅਸਲ ਵਿਚ ਸਾਧ-ਸੰਗਤ ਕਰਨ ਵਿਚ ਹੀ ਹੈ:

*ਜਬ ਲਗੁ ਮਨ ਬੈਕੁੰਠ ਕੀ ਆਸ॥*
*ਤਬ ਲਗੁ ਨਾਹੀ ਚਰਨ ਨਿਵਾਸ॥੨॥*
*ਖਾਈ ਕੋਟੁ ਨ ਪਰਲ ਪਗਾਰਾ॥*
*ਨਾ ਜਾਨਉ ਬੈਕੁੰਠ ਦੁਆਰਾ॥੩॥*
*ਕਹਿ ਕਮੀਰ ਅਬ ਕਹੀਐ ਕਾਹਿ॥*
*ਸਾਧਸੰਗਤਿ ਬੈਕੁੰਠੈ ਆਹਿ॥੪॥੮॥੧੬॥* *(ਪੰਨਾ ੧੧੬੧)*

**ਜੈਸਾ ਮਗਹਰ ਤੈਸੀ ਕਾਸੀ ਦੀ ਬਚਿੱਤਰ ਗਾਥਾ :** 'ਕਾਂਸ਼ੀ' ਉੱਤਰ ਪ੍ਰਦੇਸ਼ ਦਾ ਇਕ ਪੁਰਾਤਨ ਨਗਰ ਹੈ, ਜੋ ਗੰਗਾ ਨਦੀ ਦੇ ਕੰਢੇ ਉੱਪਰ ਵੱਸਿਆ ਹੋਇਆ ਹੈ। 'ਹਰਿ ਬੰਸ ਪੁਰਾਣ' ਅਨੁਸਾਰ ਇਸ ਨੂੰ ਭਰਤਵੰਸ਼ੀ ਰਾਜਾ ਕਾਸ਼ ਨੇ ਵਸਾਇਆ ਸੀ ਜਿਸ ਕਰਕੇ ਇਸ ਦਾ ਕਾਸੀ (ਕਾਂਸ਼ੀ) ਨਾਮ ਪਿਆ। ਕੁਝ ਵਿਦਵਾਨ ਇਕ ਕਬੀਲੇ ਦਾ ਨਾਮ ਵੀ ਕਾਂਸ਼ੀ ਦੱਸਦੇ ਹਨ, ਜਿਸ ਕਬੀਲੇ ਨੇ ਇਸ ਨੂੰ ਅਬਾਦ ਕੀਤਾ। 'ਵਾਰਣਿ' ਤੇ 'ਅਸੀ' ਨਾਂ ਦੀਆਂ ਦੋ ਨਦੀਆਂ ਵਿਚਕਾਰ ਹੋਣ ਕਰਕੇ ਇਸ ਨੂੰ 'ਵਾਰਾਣਸੀ' ਵੀ ਕਿਹਾ ਜਾਂਦਾ ਹੈ ਤੇ ਇਸੇ ਦਾ ਬਦਲਿਆ ਰੂਪ ਬਨਾਰਸ ਹੈ। ਵੈਦਿਕ ਕਾਲ ਵਿਚ ਇਹ ਨਗਰੀ ਸਨਾਤਨ ਧਰਮ ਦਾ ਗੜ੍ਹ ਸੀ। ਇਸ ਨਗਰੀ ਨੂੰ ਮੁਕਤੀ-ਦਾਤਾ ਨਗਰੀ ਵੀ ਕਿਹਾ ਜਾਂਦਾ ਸੀ।

ਭਗਤ ਕਬੀਰ ਜੀ ਨੇ ਇਸੇ ਨਗਰੀ ਤੋਂ ਮਨੁੱਖਤਾ ਨੂੰ ਸਰਬ-ਸਾਂਝੀਵਾਲਤਾ ਦਾ ਉਪਦੇਸ਼ ਦਿੱਤਾ। ਇਸ ਨਗਰੀ ਬਾਰੇ ਹਿੰਦੂ ਧਰਮ ਵਿਚ ਇਕ ਵਿਸ਼ਵਾਸ ਚੱਲਿਆ

ਆਉਂਦਾ ਸੀ ਕਿ ਮੁਕਤੀ-ਦਾਤਾ ਨਗਰੀ ਹੋਣ ਕਰਕੇ ਅੰਤ ਸਮੇਂ ਇੱਥੇ ਪ੍ਰਾਣ ਤਿਆਗਣ ਵਾਲਾ ਸਿੱਧਾ ਸਵਰਗ ਨੂੰ ਜਾਂਦਾ ਹੈ, ਭਾਵ ਉਸ ਨੂੰ ਮੁਕਤੀ ਮਿਲ ਜਾਂਦੀ ਹੈ।

ਜਿਹੜੇ ਕਾਂਸ਼ੀ ਦੇ ਬਾਸ਼ਿੰਦੇ ਸਨ ਉਨ੍ਹਾਂ ਨੇ ਤਾਂ ਅਖੀਰ ਕਾਂਸ਼ੀ ਵਿਚ ਹੀ ਪ੍ਰਾਣ ਤਿਆਗਣੇ ਹੁੰਦੇ ਸਨ, ਪਰ ਜਿਹੜੇ ਦੂਰ-ਦੁਰਾਡੇ ਵੱਸਣ ਵਾਲੇ ਸਨ ਉਨ੍ਹਾਂ ਦੀ ਮੁਕਤੀ ਲਈ ਬ੍ਰਾਹਮਣ ਨੇ ਇਕ ਵਿਸ਼ੇਸ਼ ਪ੍ਰਬੰਧ ਕੀਤਾ ਹੋਇਆ ਸੀ। ਉਹ ਪ੍ਰਬੰਧ ਸੀ ਕਰਵਤ-- ਭਾਵ ਮੁਕਤੀ ਵਾਲਾ ਆਰਾ। ਦੂਰ-ਦੂਰ ਤੋਂ ਲੋਕ ਇਸ ਆਰੇ ਨਾਲ ਆਪਣਾ ਸਿਰ ਕਟਵਾ ਕੇ ਮੁਕਤੀ ਹਾਸਲ ਕਰਨ ਲਈ ਕਾਂਸ਼ੀ ਆਉਂਦੇ ਸਨ। ਪੁਜਾਰੀ ਲੋਕ ਉਨ੍ਹਾਂ ਦਾ ਸਾਰਾ ਧਨ-ਮਾਲ ਲੈ ਕੇ ਬਦਲੇ ਵਿਚ ਉਸ ਦੇ ਸਿਰ ਉੱਪਰ ਆਰਾ ਚਲਾ ਦਿੰਦੇ ਸੀ-- ਲੈ ਭਈ! ਤੂੰ ਤੇ ਹੁਣ ਮੁਕਤ ਹੀ ਮੁਕਤ!!

ਇਸ ਵਿਚਾਰ ਦਾ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ ਆਪਣੀ ਬਾਣੀ ਅੰਦਰ ਖੰਡਨ ਕੀਤਾ ਹੈ। ਗੁਰੂ ਸਾਹਿਬ ਦੇ ਬਚਨ ਹਨ ਕਿ ਜੇਕਰ ਕੋਈ ਮਨੁੱਖ ਮਨੋਕਾਮਨਾ ਅਧੀਨ ਤੀਰਥਾਂ ਉੱਪਰ ਜਾ ਕੇ ਮੁਕਤੀ ਦੀ ਖਾਤਰ ਕਰਵਤ (ਆਰੇ) ਨਾਲ ਆਪਣਾ ਸਰੀਰ ਕਟਵਾ ਲਵੇ ਪਰ ਤਾਂ ਵੀ ਇਸ ਤਰ੍ਹਾਂ ਕਰਨ ਨਾਲ ਉਸ ਦੇ ਮਨ ਦੀ ਮੈਲ ਨਹੀਂ ਮਿਟ ਸਕਦੀ ਅਤੇ ਉਹ ਪਰਮਾਤਮਾ ਦਾ ਦਰ ਪ੍ਰਾਪਤ ਨਹੀਂ ਕਰ ਸਕਦਾ। ਅਸਲ ਵਿਚ ਸ਼ਬਦ ਦੇ ਲੜ ਲੱਗ ਕੇ ਹੀ ਪਾਰ ਉਤਾਰਾ ਹੋਵੇਗਾ :

*-ਮਨ ਕਾਮਨਾ ਤੀਰਥ ਜਾਇ ਬਸਿਓ ਸਿਰਿ ਕਰਵਤ ਧਰਾਏ॥*
*ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ॥* *(ਪੰਨਾ ੬੪੨)*
*-ਅਰਧ ਸਰੀਰੁ ਕਟਾਈਐ ਸਿਰਿ ਕਰਵਤੁ ਧਰਾਇ॥ . . .*
*ਨਾਨਕ ਨਾਮੁ ਨ ਵੀਸਰੈ ਛੂਟੈ ਸਬਦੁ ਕਮਾਇ॥* *(ਪੰਨਾ ੬੨)*

**ਮਗਹਰ :** ਉੱਤਰ ਪ੍ਰਦੇਸ਼ ਵਿਚ ਹੀ ਕਾਂਸ਼ੀ ਤੋਂ ਲੱਗਭਗ ੨੦੦ ਕਿਲੋਮੀਟਰ ਦੀ ਦੂਰੀ 'ਤੇ ਵੱਸਿਆ ਇਕ ਨਗਰ ਹੈ ਮਗਹਰ ਜੋ ਮੌਜੂਦਾ ਸਮੇਂ ਜ਼ਿਲ੍ਹਾ ਸੰਤ ਕਬੀਰ ਨਗਰ ਵਿਚ ਸਥਿਤ ਹੈ। ਹਿੰਦੂ ਮਨੌਤ ਅਨੁਸਾਰ ਜਿੱਥੇ ਕਾਂਸ਼ੀ ਵਿਚ ਮਰਨ ਵਾਲਾ ਮਨੁੱਖ ਸਿੱਧਾ ਸਵਰਗ ਨੂੰ ਜਾਂਦਾ ਹੈ, ਉੱਥੇ ਮਗਹਰ ਵਿਚ ਮਰਨ ਵਾਲਾ ਖੋਤੇ (ਗਧੇ) ਦੀ ਜੂਨ ਪੈਂਦਾ ਹੈ।

ਭਗਤ ਕਬੀਰ ਜੀ ਨੇ ਇਸ ਭਰਮ-ਮੂਲਕ ਵਿਚਾਰ ਦਾ ਆਪਣੀ ਬਾਣੀ ਅੰਦਰ ਖੰਡਨ ਕਰਦਿਆਂ ਸਮਝਾਇਆ ਕਿ ਪਾਰ-ਉਤਾਰਾ ਤਾਂ ਸੱਚੀ ਪ੍ਰੇਮਾ-ਭਗਤੀ ਕਾਰਨ ਹੀ ਸੰਭਵ ਹੋ ਸਕਦਾ ਹੈ, ਇਸ ਦਾ ਕਿਸੇ ਵਿਸ਼ੇਸ਼ ਜਗ੍ਹਾ ਨਾਲ ਕੋਈ ਸੰਬੰਧ ਨਹੀਂ। ਸੱਚੀ ਭਗਤੀ ਕਰਨ ਵਾਲਾ ਚਾਹੇ ਮਗਹਰ ਵਿਚ ਪ੍ਰਾਣ ਤਿਆਗੇ ਉਹ ਤਾਂ ਵੀ ਪਰਮਾਤਮਾ ਨਾਲ ਸਦੀਵੀ ਮਿਲਾਪ ਹਾਸਲ ਕਰ ਸਕਦਾ ਹੈ ਅਤੇ ਇਸ ਦੇ ਉਲਟ ਅਧੂਰੀ ਭਗਤੀ ਵਾਲਾ ਚਾਹੇ ਕਾਂਸ਼ੀ ਵਿਚ ਹੀ ਪ੍ਰਾਣ ਕਿਉਂ ਨਾ ਤਿਆਗੇ ਉਸ ਦਾ ਪਾਰ-ਉਤਾਰਾ ਨਹੀਂ ਹੋ ਸਕਦਾ। ਇਸੇ ਵਿਚਾਰ ਨੂੰ ਵਿਵਹਾਰਕ ਰੂਪ ਵਿਚ ਪ੍ਰਗਟ ਕਰਨ ਲਈ ਭਗਤ

ਕਬੀਰ ਜੀ ਆਪਣੇ ਅੰਤਮ ਸਮੇਂ ਕਾਂਸ਼ੀ ਤੋਂ ਮਗਹਰ ਆ ਗਏ ਸਨ ਅਤੇ ਮਗਹਰ ਵਿਖੇ ਹੀ ਉਹ ਬ੍ਰਹਮਲੀਨ ਹੋਏ। ਭਗਤ ਕਬੀਰ ਜੀ ਦੇ ਬਚਨ ਹਨ:

*ਸਗਲ ਜਨਮੁ ਸਿਵ ਪੁਰੀ ਗਵਾਇਆ॥*
*ਮਰਤੀ ਬਾਰ ਮਗਹਰਿ ਉਠਿ ਆਇਆ॥੨॥*
*ਬਹੁਤੁ ਬਰਸ ਤਪੁ ਕੀਆ ਕਾਸੀ॥*
*ਮਰਨੁ ਭਇਆ ਮਗਹਰ ਕੀ ਬਾਸੀ॥੩॥*
*ਕਾਸੀ ਮਗਹਰ ਸਮ ਬੀਚਾਰੀ॥*
*ਓਛੀ ਭਗਤਿ ਕੈਸੇ ਉਤਰਸਿ ਪਾਰੀ॥* *(ਪੰਨਾ ੩੨੬)*

ਭਗਤ ਕਬੀਰ ਜੀ ਨੇ ਅਜਿਹੇ ਅੰਧ-ਵਿਸ਼ਵਾਸੀ ਤੇ ਕਰਮ-ਕਾਂਡੀਆਂ ਨੂੰ ਬਾਵਰੇ ਕਿਹਾ ਹੈ। ਭਗਤ ਜੀ ਅਨੁਸਾਰ ਪ੍ਰਭੂ ਨਾਲ ਮਿਲਾਪ ਦੀ ਅਵਸਥਾ ਤਾਂ ਮਨ ਦੀ ਸ਼ੁਧਤਾ ਉੱਪਰ ਨਿਰਭਰ ਕਰਦੀ ਹੈ। ਕਠੋਰ ਮਨ ਵਾਲਾ ਜਿਸ ਦੇ ਅੰਦਰ ਸਤ, ਸੰਤੋਖ, ਦਇਆ, ਨੇਕੀ, ਪਰਉਪਕਾਰ ਨਹੀਂ; ਉਹ ਚਾਹੇ ਬਨਾਰਸ (ਕਾਂਸ਼ੀ) ਵਿਚ ਹੀ ਕਿਉਂ ਨਾ ਮਰੇ? ਉਸ ਨੂੰ ਪਰਮਾਤਮਾ ਦੀ ਸ਼ਰਨ ਹਾਸਲ ਨਹੀਂ ਹੋ ਸਕਦੀ। ਇਸ ਦੇ ਉਲਟ ਉਕਤ ਸਾਰੇ ਗੁਣਾਂ ਦਾ ਮਾਲਕ ਪਰਮਾਤਮਾ ਦਾ ਭਗਤ ਚਾਹੇ ਹੜੰਬੇ (ਮਗਹਰ) ਵਿਚ ਹੀ ਕਿਉਂ ਨਾ ਪ੍ਰਾਣ ਤਿਆਗੇ ਤਾਂ ਵੀ ਉਸ ਦਾ ਪਾਰ-ਉਤਾਰਾ ਹੋ ਜਾਂਦਾ ਹੈ:

*ਅੰਤਰਿ ਮੈਲੁ ਜੇ ਤੀਰਥ ਨਾਵੈ ਤਿਸੁ ਬੈਕੁੰਠ ਨ ਜਾਨਾਂ॥*
*ਲੋਕ ਪਤੀਣੇ ਕਛੂ ਨ ਹੋਵੈ ਨਾਹੀ ਰਾਮੁ ਅਯਾਨਾ॥੧॥ . . .*
*ਮਨਹੁ ਕਠੋਰੁ ਮਰੈ ਬਾਨਾਰਸਿ ਨਰਕੁ ਨ ਬਾਂਚਿਆ ਜਾਈ॥*
*ਹਰਿ ਕਾ ਸੰਤੁ ਮਰੈ ਹਾੜੰਬੈ ਤ ਸਗਲੀ ਸੈਨ ਤਰਾਈ॥੩॥* *(ਪੰਨਾ ੪੮੪)*

ਭਗਤ ਕਬੀਰ ਜੀ ਇਸ ਪ੍ਰਥਾਇ ਹੋਰ ਫੁਰਮਾਨ ਕਰਦੇ ਹਨ:

*ਹਰਿ ਕੇ ਲੋਗਾ ਮੈ ਤਉ ਮਤਿ ਕਾ ਭੋਰਾ॥*
*ਜਉ ਤਨੁ ਕਾਸੀ ਤਜਹਿ ਕਬੀਰਾ ਰਮਈਐ ਕਹਾ ਨਿਹੋਰਾ॥੧॥ਰਹਾਉ॥*
*ਕਹਤੁ ਕਬੀਰੁ ਸੁਨਹੁ ਰੇ ਲੋਈ ਭਰਮਿ ਨ ਭੂਲਹੁ ਕੋਈ॥*
*ਕਿਆ ਕਾਸੀ ਕਿਆ ਊਖਰੁ ਮਗਹਰੁ ਰਾਮੁ ਰਿਦੈ ਜਉ ਹੋਈ॥* *(ਪੰਨਾ ੬੯੨)*

ਭਾਵ ਕਿ ਲੋਕਾਂ ਭਾਣੇ ਚਾਹੇ ਮੈਂ ਕਮਲਾਂ ਹੀ ਸਹੀ, ਕਿਉਂਕਿ ਲੋਕ ਆਖਦੇ ਹਨ ਕਿ ਮੈਂ ਕਾਂਸੀ ਛੱਡ ਕੇ ਮਗਹਰ ਆ ਗਿਆ ਹਾਂ ਪਰ ਜੇਕਰ ਕਾਂਸੀ ਦੀ ਮਹੱਤਤਾ ਕਾਰਨ ਹੀ ਮੁਕਤੀ ਮਿਲਦੀ ਹੋਵੇ ਤਾਂ ਇਸ ਵਿਚ ਪਰਮਾਤਮਾ ਦਾ ਕੀ ਉਪਕਾਰ ਸਮਝਿਆ ਜਾਵੇ? ਭਗਤ ਕਬੀਰ ਜੀ ਆਖਦੇ ਹਨ ਕਿ, ਹੇ ਲੋਕੋ! ਸੁਣੋ ਕੋਈ ਮਨੁੱਖ ਕਿਸੇ ਭੁਲੇਖੇ ਵਿਚ ਨਾ ਪੈ ਜਾਵੇ ਕਿ ਕਾਂਸ਼ੀ ਵਿਚ ਮੁਕਤੀ ਮਿਲਦੀ ਹੈ ਤੇ ਮਗਹਰ ਵਿਚ ਨਹੀਂ ਮਿਲਦੀ। ਜੇ ਪਰਮਾਤਮਾ ਦਾ ਨਾਮ ਹਿਰਦੇ ਵਿਚ ਹੋਵੇ ਤਾਂ ਫਿਰ ਕਾਂਸ਼ੀ ਕੀ ਅਤੇ ਮਗਹਰ ਕੀ ਦੋਵੇਂ ਥਾਂਈਂ ਪ੍ਰਭੂ ਵਿਚ ਲੀਨ ਹੋਇਆ ਜਾ ਸਕਦਾ ਹੈ। ■

# ਭਾਈ ਲੰਗਾਹ ਜੀ

*-ਬੀਬੀ ਗੁਰਮੀਤ ਕੌਰ**

ਜ਼ਿਲ੍ਹਾ ਤਰਨ ਤਾਰਨ ਦਾ ਪਿੰਡ ਝਬਾਲ ਬਹੁਤ ਹੀ ਇਤਿਹਾਸਿਕ ਮਹੱਤਤਾ ਰੱਖਦਾ ਹੈ। ਚੌਧਰੀ ਭਾਈ ਲੰਗਾਹ ਜੀ, ਮਾਈ ਭਾਗੋ ਜੀ ਅਤੇ ਸਰਦਾਰ ਬਘੇਲ ਸਿੰਘ ਆਦਿ ਮਹਾਨ ਸ਼ਖ਼ਸੀਅਤਾਂ ਨੇ ਪਿੰਡ ਝਬਾਲ ਵਿਚ ਜਨਮ ਲਿਆ। ਇਸ ਇਲਾਕੇ ਦੇ ਲੋਕ ਬਹੁਤ ਹੀ ਦਲੇਰ, ਬਲਵਾਨ ਅਤੇ ਜੰਗਜੂ ਮੰਨੇ ਜਾਂਦੇ ਸਨ। ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪੰਜਾਬ ਵਿਚ ਪ੍ਰਚਾਰ ਅਰੰਭ ਕੀਤਾ ਤਾਂ ਉਸ ਸਮੇਂ ਮਾਝੇ ਦੇ ਹਜ਼ਾਰਾਂ ਲੋਕਾਂ ਨੇ ਗੁਰੂ ਸਾਹਿਬ 'ਤੇ ਸ਼ਰਧਾ-ਭਾਵਨਾ ਰੱਖੀ ਅਤੇ ਗੁਰੂ ਸਾਹਿਬ ਦੇ ਸਿੱਖ ਅਖਵਾਉਣਾ ਅਰੰਭ ਕਰ ਦਿੱਤਾ। ਸ੍ਰੀ ਗੁਰੂ ਰਾਮਦਾਸ ਜੀ ਨੇ ਜਦੋਂ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਨੀਂਹ ਰੱਖੀ ਅਤੇ ਸ੍ਰੀ ਹਰਿਮੰਦਰ ਸਾਹਿਬ ਦੀ ਵਿਉਂਤਬੰਦੀ ਬਣਾਈ ਤਾਂ ਮਾਝੇ ਦੇ ਇਨ੍ਹਾਂ ਪਿੰਡਾਂ ਦੇ ਲੋਕਾਂ ਨੇ ਗੁਰੂ-ਘਰ ਆ ਕੇ ਬਹੁਤ ਸੇਵਾ ਕੀਤੀ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਵੀ ਇਹ ਲੋਕ ਬਹੁਤ ਸੇਵਾ ਕਰਦੇ ਰਹੇ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਹੀ ਇਨ੍ਹਾਂ ਪਿੰਡਾਂ ਵਿੱਚੋਂ ਸੇਵਾ-ਭਾਵਨਾ ਰੱਖਣ ਵਾਲਾ ਇਕ ਸਿੱਖ ਹੋਇਆ-- ਚੌਧਰੀ ਲੰਗਾਹ। ਚੌਧਰੀ ਭਾਈ ਲੰਗਾਹ ਦਾ ਜਨਮ ਅਬ-ਉਲ-ਖੈਰ ਦੇ ਘਰ ਪਿੰਡ ਝਬਾਲ ਵਿਚ ਹੋਇਆ। ਅਬ-ਉਲ-ਖੈਰ ਢਿੱਲੋਂ ਗੋਤ ਦੇ ਜੱਟ ਸਨ ਅਤੇ ਮੁਲਤਾਨੀ ਮਤ ਨਾਲ ਸੰਬੰਧ ਰੱਖਣ ਵਾਲੇ ਸਖੀ ਸਰਵਰ ਸਨ। ਅਬ-ਉਲ-ਖੈਰ ਦੇ ਪੰਜ ਪੁੱਤਰ ਸਨ-- ਜੁਸਤਰੀਆ, ਬਿੰਨਾ, ਸੁੰਦਰ, ਪੈਰੋ ਸ਼ਾਹ ਅਤੇ ਚੌਧਰੀ ਲੰਗਾਹ। ਉਨ੍ਹਾਂ ਸਮਿਆਂ ਵਿਚ ਪੱਟੀ ਨੂੰ ਨੌ ਲੱਖੀ ਪੱਟੀ ਆਖਿਆ ਜਾਂਦਾ ਸੀ ਕਿਉਂਕਿ ਇਸ ਦਾ ਮਾਲੀਆ ਨੌ ਲੱਖ ਰੁਪਏ ਹੁੰਦਾ ਸੀ। ਇਹ ਨੌ ਲੱਖ ਮਾਲੀਆ ਤਿੰਨਾਂ ਪਿੰਡਾਂ ਦੇ ਚੌਧਰੀ ਨੁਸ਼ਹਿਰੇ ਢਾਲੇ ਦੇ ਸੰਧੂ, ਨੁਸ਼ਹਿਰਾ ਪੰਨੂਆ ਦੇ ਪੰਨੂ ਅਤੇ ਝਬਾਲ ਦੇ ਢਿੱਲੋਂ ਤਾਰਦੇ ਸਨ। ਇਨ੍ਹਾਂ ਤਿੰਨਾਂ ਚੌਧਰੀਆਂ ਦੁਆਰਾ ਤਿੰਨ-ਤਿੰਨ ਲੱਖ ਰੁਪਏ ਮਾਲੀਆ ਤਾਰਿਆ ਜਾਂਦਾ ਸੀ। ਝਬਾਲ ਪਿੰਡ ਦਾ ਤਿੰਨ ਲੱਖ ਰੁਪਏ ਦਾ ਮਾਲੀਆ ਚੌਧਰੀ ਭਾਈ ਲੰਗਾਹ ਦੁਆਰਾ ਤਾਰਿਆ ਜਾਂਦਾ ਸੀ। ਉਨ੍ਹਾਂ ਸਮਿਆਂ ਵਿਚ ਇਨ੍ਹਾਂ ਚੌਧਰੀਆਂ ਨੂੰ ਪਿੰਡ ਦਾ ਮਾਲਕ ਮੰਨਿਆ ਜਾਂਦਾ ਸੀ। ਚੌਧਰੀ ਆਪਣੀ ਮਰਜ਼ੀ ਨਾਲ ਕਿਸੇ ਨੂੰ ਵੀ ਪਿੰਡ ਵਿੱਚੋਂ ਬਾਹਰ ਕੱਢ ਸਕਦੇ ਸੀ ਜਾਂ ਕਿਸੇ ਵੀ ਤਰ੍ਹਾਂ ਦੀ ਸਜ਼ਾ ਦੇ ਸਕਦੇ ਸੀ। ਇਨ੍ਹਾਂ ਚੌਧਰੀਆਂ ਦਾ ਵਾਹ ਜ਼ਿਆਦਾਤਰ ਮੁਸਲਮਾਨਾਂ ਨਾਲ ਪੈਂਦਾ ਸੀ । ਚੌਧਰੀ ਭਾਈ ਲੰਗਾਹ ਅਕਬਰ,

**ਸਹਾਇਕ ਰੀਸਰਚ ਸਕਾਲਰ, ਸਿੱਖ ਇਤਿਹਾਸ ਰੀਸਰਚ ਬੋਰਡ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੮੧੯੫੮-੧੦੧੦੬*

ਜਹਾਂਗੀਰ ਅਤੇ ਸ਼ਾਹਜਹਾਨ ਮੁਗ਼ਲ ਸ਼ਾਸਕਾਂ ਦੇ ਸਮਕਾਲੀ ਸਨ। ਚੌਧਰੀ ਲੰਗਾਹ ਦਾ ਜ਼ਿਕਰ ਵਾਰਾਂ ਭਾਈ ਗੁਰਦਾਸ ਵਿਚ ਇਸ ਤਰ੍ਹਾਂ ਮਿਲਦਾ ਹੈ :

*ਪਟੀ ਅੰਦਰਿ ਚਉਧਰੀ ਢਿਲੋ ਲਾਲੁ ਲੰਗਾਹੁ ਸੁਹੰਦਾ।* *(ਵਾਰ ੧੧:੨੨)*

ਜਦੋਂ ਅਕਬਰ ਦਾ ਵਿਆਹ ਮੈਹਰ ਮਿੱਠੇ ਦੀ ਪੁੱਤਰੀ ਨਾਲ ਹੋਇਆ ਤਾਂ ਉਸ ਨੇ ਪੰਜਾਬ ਦੇ ਪ੍ਰਮੁੱਖ ਚੌਧਰੀ ਕਾਂਗੜੇ ਵਿਖੇ ਸੱਦ ਕੇ ਇਕੱਠ ਕੀਤਾ ਸੀ, ਜਿਸ ਵਿਚ ਚੌਧਰੀ ਭਾਈ ਲੰਗਾਹ ਦੇ ਸ਼ਾਮਲ ਹੋਣ ਦਾ ਵੀ ਜ਼ਿਕਰ ਮਿਲਦਾ ਹੈ।।ਚੌਧਰੀ ਭਾਈ ਲੰਗਾਹ ਕੋਲ ਆਪਣੇ ਵੱਡੇ-ਵਡੇਰਿਆਂ ਦੁਆਰਾ ਬੈਅ ਖਰੀਦੇ ੮੪ ਪਿੰਡ ਮੌਜੂਦ ਸਨ। ਜਦ ਸ੍ਰੀ ਗੁਰੂ ਅਰਜਨ ਦੇਵ ਜੀ ਤਰਨ ਤਾਰਨ ਸਹਿਬ ਦਾ ਸਰੋਵਰ ਤਿਆਰ ਕਰਵਾ ਰਹੇ ਸਨ ਤਾਂ ਉਸ ਸਮੇਂ ਚੌਧਰੀ ਲੰਗਾਹ ਦੀ ਸਿਹਤ ਖ਼ਰਾਬ ਚੱਲ ਰਹੀ ਸੀ। ਇਨ੍ਹਾਂ ਉੱਪਰ ਕਿਸੇ ਵੀ ਕਿਸਮ ਦੀ ਦਵਾਈ ਅਸਰ ਨਹੀਂ ਕਰ ਰਹੀ ਸੀ। ਕਿਸੇ ਭਲੇ ਸਿੱਖ ਨੇ ਇਨ੍ਹਾਂ ਨੂੰ ਸਿੱਖੀ ਦੇ ਰਾਹ 'ਤੇ ਤੋਰਿਆ। ਉਸ ਸਮੇਂ ਉਹ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰਸ਼ਨ ਕਰਨ ਲਈ ਸ੍ਰੀ ਤਰਨ ਤਾਰਨ ਸਾਹਿਬ ਪਹੁੰਚੇ। ਚੌਧਰੀ ਭਾਈ ਲੰਗਾਹ ਜੀ ਗੁਰੂ ਜੀ ਦੇ ਵਿਚਾਰਾਂ ਤੋਂ ਬਹੁਤ ਪ੍ਰਭਾਵਿਤ ਹੋਏ ਅਤੇ ਉਹ ਰਾਜ਼ੀ ਹੋ ਕੇ ਗੁਰੂ ਜੀ ਦੇ ਸਿੱਖ ਬਣ ਗਏ। ਮਹਾਂਕਵੀ ਭਾਈ ਸੰਤੋਖ ਸਿੰਘ ਜੀ ਦੇ ਅਨੁਸਾਰ :

*ਪੱਟੀ ਕੇ ਦੁਇ ਚੌਧਰੀ ਢਿੱਲੋਂ ਲਾਲ ਲੰਗਾਹ।*
*ਕਰੀ ਆਨਿ ਕਰਿ ਬੰਦਨਾ ਸ੍ਰੀ ਗੁਰੁ ਅਰਜਨ ਪਾਹ ॥*

*(ਰਾਸ ਦੂਜੀ/ਅੰਸੂ ੫੫)*

ਸ੍ਰੀ ਤਰਨ ਤਾਰਨ ਸਾਹਿਬ ਜੀ ਦੇ ਆਸ-ਪਾਸ ਦਾ ਇਲਾਕਾ ਚੌਧਰੀ ਲੰਗਾਹ ਦਾ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਪਾਤਸ਼ਾਹ ਜੀ ਪੂਰਾ ਦਿਨ ਸ੍ਰੀ ਤਰਨ ਤਾਰਨ ਸਾਹਿਬ ਵਿਚ ਸਰੋਵਰ ਦੀ ਸੇਵਾ ਕਰਵਾਉਂਦੇ ਅਤੇ ਸ਼ਾਮ ਨੂੰ ਖਾਰੇ ਪਿੰਡ ਵਿਚ ਜਾ ਰਹਿੰਦੇ। ਚੌਧਰੀ ਭਾਈ ਲੰਗਾਹ ਨੇ ਠੱਟੀ ਅਤੇ ਖਾਰਾ ਪਿੰਡ ਵਸਾਏ ਸਨ। ਸ੍ਰੀ ਤਰਨ ਤਾਰਨ ਸਾਹਿਬ ਤੋਂ ਝਬਾਲ ਪਿੰਡ ਲੱਗਭਗ ੧੪ ਕਿਲੋਮੀਟਰ ਦੀ ਵਿੱਥ 'ਤੇ ਹੈ। ਪੰਚਮ ਪਾਤਸ਼ਾਹ ਜੀ ਦੇ ਸਿੱਖ ਬਣਨ ਉਪਰੰਤ ਚੌਧਰੀ ਭਾਈ ਲੰਗਾਹ ਜੀ ਰੋਜ਼ਾਨਾ ਤੜਕੇ ਗੁਰੂ ਜੀ ਦੇ ਦਾਹੜੇ ਦੇ ਇਸ਼ਨਾਨ ਲਈ ਦਹੀਂ ਦੀ ਮਟਕੀ ਸਿਰ ਉੱਤੇ ਰੱਖ ਕੇ ਨੰਗੇ ਪੈਰੀਂ ਗੁਰੂ ਜੀ ਦੇ ਦਰਬਾਰ ਵਿਚ ਹਾਜ਼ਰ ਹੁੰਦੇ ਸਨ। ਸਤਿਗੁਰੂ ਜੀ ਦੇ ਦਰਸ਼ਨ ਕਰ ਕੇ ਦਹੀਂ ਭੇਂਟ ਕਰਨ ਉਪਰੰਤ ਹੀ ਚੌਧਰੀ ਭਾਈ ਲੰਗਾਹ ਜੀ ਅੰਨ-ਪਾਣੀ ਮੂੰਹ ਨੂੰ ਲਗਾਉਂਦੇ ਸਨ ਅਤੇ ਸ਼ਾਮ ਨੂੰ ਝਬਾਲ ਵਾਪਸ ਪਰਤਦੇ ਸਨ। ਬਹੁਤ ਸਮਾਂ ਉਹ ਇਵੇਂ ਹੀ ਕਰਦੇ ਰਹੇ। ਗੁਰੂ ਜੀ ਨੇ ਆਪਣੇ ਸਿੱਖ ਦੀ ਪ੍ਰੀਖਿਆ ਕਰਨੀ ਚਾਹੀ। ਇਕ ਦਿਨ ਚੌਧਰੀ ਭਾਈ ਲੰਗਾਹ ਜਦ ਗੁਰੂ ਜੀ ਦੇ ਦਰਸ਼ਨ ਕਰ ਕੇ ਝਬਾਲ ਵਾਪਸ ਚਲੇ ਗਏ ਤਾਂ ਸ੍ਰੀ ਗੁਰੂ ਅਰਜਨ ਪਾਤਸ਼ਾਹ ਜੀ ਸ੍ਰੀ ਤਰਨ ਤਾਰਨ ਸਾਹਿਬ ਤੋਂ ਸ੍ਰੀ ਅੰਮ੍ਰਿਤਸਰ ਸਾਹਿਬ ਚਲੇ ਗਏ। ਜਦ ਚੌਧਰੀ ਭਾਈ ਲੰਗਾਹ ਅਗਲੇ ਦਿਨ ਗੁਰੂ ਜੀ ਦੇ ਦਰਸ਼ਨਾਂ ਨੂੰ ਸ੍ਰੀ ਤਰਨ ਤਾਰਨ ਸਾਹਿਬ ਆਏ ਤਾਂ ਉਨ੍ਹਾਂ ਨੂੰ ਪਤਾ ਲੱਗਾ ਕਿ ਗੁਰੂ ਜੀ ਤਾਂ

ਸ੍ਰੀ ਅੰਮ੍ਰਿਤਸਰ ਸਾਹਿਬ ਚਲੇ ਗਏ ਹਨ। ਚੌਧਰੀ ਭਾਈ ਲੰਗਾਹ ਭੁੱਖੇ-ਭਾਣੇ ਨੰਗੇ ਪੈਰੀਂ ਸਿਰ 'ਤੇ ਦਹੀਂ ਦੀ ਮਟਕੀ ਚੁੱਕੀ ਸ੍ਰੀ ਅੰਮ੍ਰਿਤਸਰ ਸਾਹਿਬ ਵੱਲ ਚੱਲ ਪਏ। ਜਦ ਉਹ ਸ੍ਰੀ ਅੰਮ੍ਰਿਤਸਰ ਸਾਹਿਬ ਪਹੁੰਚੇ ਤਾਂ ਉਨ੍ਹਾਂ ਨੂੰ ਪਤਾ ਲੱਗਾ ਕਿ ਗੁਰੂ ਜੀ ਤਾਂ ਸ੍ਰੀ ਤਰਨ ਤਾਰਨ ਸਾਹਿਬ ਚਲੇ ਗਏ ਹਨ। ਚੌਧਰੀ ਭਾਈ ਲੰਗਾਹ ਵਾਪਸ ਸ੍ਰੀ ਤਰਨ ਤਾਰਨ ਸਾਹਿਬ ਵੱਲ ਚੱਲ ਪਏ ਅਤੇ ਸ੍ਰੀ ਦਰਬਾਰ ਸਾਹਿਬ ਵਿਚ ਹਾਜ਼ਰ ਹੋਏ ਅਤੇ ਦਹੀਂ ਦੀ ਮਟਕੀ ਭੇਂਟ ਕੀਤੀ। ਗੁਰੂ ਜੀ ਦੇ ਦਰਸ਼ਨ ਕਰਨ ਉਪਰੰਤ ਹੀ ਚੌਧਰੀ ਭਾਈ ਲੰਗਾਹ ਨੇ ਅੰਨ-ਪਾਣੀ ਮੂੰਹ ਨੂੰ ਲਗਾਇਆ। ਗੁਰੂ ਜੀ ਬਹੁਤ ਖੁਸ਼ ਹੋਏ, ਕਿਉਂਕਿ ਇਨ੍ਹਾਂ ਸਿਦਕ ਅਤੇ ਭਰੋਸਾ ਕੋਈ ਛੋਟੀ ਗੱਲ ਨਹੀ ਸੀ। ਗੁਰੂ ਜੀ ਨੇ ਚੌਧਰੀ ਭਾਈ ਲੰਗਾਹ ਨੂੰ ਗਲ਼ ਨਾਲ ਲਾਇਆ ਅਤੇ ਬਚਨ ਕੀਤੇ ਕਿ-- ਲੰਗਾਹ ਤੇਰੀ ਘਾਲ ਪੂਰੀ ਹੋ ਗਈ ਹੈ! ਹੁਣ ਤੂੰ ਰੋਜ਼ ਨਾ ਆਇਆ ਕਰ!! ਗੁਰੂ ਜੀ ਦੇ ਬਚਨ ਅਨੁਸਾਰ ਚੌਧਰੀ ਭਾਈ ਲੰਗਾਹ ਕਦੇ-ਕਦੇ ਗੁਰੂ ਜੀ ਦੇ ਦਰਸ਼ਨ ਕਰਨ ਹਾਜ਼ਰ ਹੁੰਦੇ ਸਨ। ਉਨ੍ਹਾਂ ਨੇ ਗੁਰੂ ਜੀ ਦੇ ਪਸ਼ੂਆਂ ਲਈ ਆਪਣੀ ਜ਼ਮੀਨ ਦਾ ਇਕ ਟੁੱਕੜਾ ਅਲੱਗ ਕਰ ਦਿੱਤਾ ਜਿਸ ਜਗ੍ਹਾ 'ਤੇ ਬਾਬਾ ਬੁੱਢਾ ਜੀ ਗੁਰੂ ਜੀ ਦੇ ਪਸ਼ੂਆਂ ਦੀ ਰਖਵਾਲੀ ਕਰਦੇ ਅਤੇ ਰਹਿੰਦੇ ਸਨ। ਜਿਸ ਨੂੰ ਹੁਣ ਬਾਬੇ ਬੁੱਢਾ ਜੀ ਦੀ ਬੀੜ ਕਿਹਾ ਜਾਂਦਾ ਹੈ, ਜੋ ਪਿੰਡ ਝਬਾਲ ਦੇ ਬਿਲਕੁਲ ਨਜ਼ਦੀਕ ਹੈ। ਇਹ ਉਹੋ ਅਸਥਾਨ ਹੈ ਜਿੱਥੇ ਬਾਬਾ ਬੁੱਢਾ ਜੀ ਨੇ ਮਾਤਾ ਗੰਗਾ ਜੀ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਵਰ ਦਿੱਤਾ ਸੀ। ਝਬਾਲ ਪਿੰਡ ਉਸ ਸ਼ਾਹੀ ਸੜਕ ਉੱਤੇ ਵੱਸਦਾ ਸੀ ਜੋ ਦਿੱਲੀ ਤੋਂ ਲਾਹੌਰ ਨੂੰ ਜਾਂਦੀ ਸੀ। ਇਸ ਸੜਕ ਦੇ ਆਸੇ-ਪਾਸੇ ਦਾ ਸਾਰਾ ਇਲਾਕਾ ਚੌਧਰੀ ਭਾਈ ਲੰਗਾਹ ਦਾ ਸੀ। ਜਿਸ ਦਾ ਕੁਝ ਹਿੱਸਾ ਅਬਾਦ ਸੀ ਅਤੇ ਕੁਝ ਅਜੇ ਤਕ ਬੀੜ ਹੀ ਪਿਆ ਸੀ।

ਅਕਬਰ ਤੋਂ ਬਾਅਦ ਜਹਾਂਗੀਰ ਦਾ ਸਮਾਂ ਆਇਆ। ਖੁਸਰੋ ਆਪਣੇ ਪਿਤਾ ਜਹਾਂਗੀਰ ਦੇ ਵਿਰੁੱਧ ਹੋ ਕੇ ਪੰਜਾਬ ਵੱਲ ਨੂੰ ਆ ਗਿਆ। ਸ਼ਾਹੀ ਫੌਜਾਂ ਦੇ ਆਉਣ ਨਾਲ ਖੁਸਰੋ ਹਾਰ ਗਿਆ ਅਤੇ ਉਸ ਸਮੇਂ ਜੋ ਵੀ ਉਸ ਦਾ ਹਮਾਇਤੀ ਸੀ ਉਸ ਨੂੰ ਫਾਂਸੀ 'ਤੇ ਚੜ੍ਹਾ ਦਿੱਤਾ ਗਿਆ। ਜਿਸ ਵੱਲ ਵੀ ਉਂਗਲੀ ਕਰ ਦਿੱਤੀ ਉਸ ਨੂੰ ਫੜ ਕੇ ਸਜ਼ਾ ਸੁਣਾ ਦਿੱਤੀ ਜਾਂਦੀ ਸੀ, ਚੰਦੂ ਦੀਆਂ ਕੂਟਨੀਤੀਆਂ ਦੇ ਕਾਰਨ ਗੁਰੂ ਜੀ 'ਤੇ ਵੀ ਇਲਜ਼ਾਮ ਲਗਾਏ ਗਏ ਕਿ ਉਹ ਖੁਸਰੋ ਦੇ ਹਮਾਇਤੀ ਹਨ ਅਤੇ ਗੁਰੂ ਜੀ ਨੂੰ ਫੜਨ ਦਾ ਹੁਕਮ ਦਿੱਤਾ ਗਿਆ। ਉਸ ਸਮੇਂ ਜੋ ਪੰਜ ਸਿੱਖ ਗੁਰੂ ਜੀ ਦੇ ਨਾਲ ਲਾਹੌਰ ਗਏ ਸਨ, ਚੌਧਰੀ ਭਾਈ ਲੰਗਾਹ ਉਨ੍ਹਾਂ ਵਿੱਚੋਂ ਇਕ ਸਨ। 'ਤਵਾਰੀਖ਼ ਗੁਰੂ ਖ਼ਾਲਸਾ ਅਨੁਸਾਰ', "ਭਾਈ ਜੇਠਾ, ਪੈੜਾ, ਬਿਧੀਆ, ਲੰਗਾਹਾ, ਪਿਰਾਣਾ, ਏਹਨਾਂ ਸਿੱਖਾਂ ਨੂੰ ਨਾਲ ਲੈ ਕਰ ਲਾਹੌਰ ਜਾ ਪਹੁੰਚੇ।" (ਪੰਨਾ ੪੩੫, ਭਾਗ ਪਹਿਲਾ) ਇਸ ਦਾ ਜ਼ਿਕਰ ਮੈਕਸ ਆਰਥਰ ਮੈਕਾਲਿਫ ਦੀ ਲਿਖਿਤ ਵਿਚ ਵੀ ਮਿਲਦਾ ਹੈ-- "ਗੁਰੂ ਅਰਜਨ ਦੇਵ ਜੀ ਲਾਹੌਰ ਜਹਾਂਗੀਰ ਬਾਦਸ਼ਾਹ ਪਾਸ ਗਏ ਗੁਰੂ ਜੀ ਆਪਣੇ ਨਾਲ ਭਾਈ ਬਿਧੀ ਚੰਦ, ਭਾਈ ਲੰਗਾਹ, ਭਾਈ ਪੈੜਾ, ਭਾਈ ਜੇਠਾ ਅਤੇ ਭਾਈ ਪਿਰਾਣਾ ਜੀ ਨੂੰ ਲੈ ਗਏ।" ਚੌਧਰੀ ਭਾਈ ਲੰਗਾਹ ਦਾ ਗੁਰੂ ਜੀ ਦੇ ਨਾਲ ਜਾਣਾ ਉਸ ਦੀ

ਜਾਇਦਾਦ, ਜਾਨ, ਚੌਧਰਾਇਤ ਸਭ ਕੁਝ ਨੂੰ ਖ਼ਤਰੇ ਵਿਚ ਪਾਉਣਾ ਸੀ। ਇਸ ਦੇ ਬਾਵਜੂਦ ਚੌਧਰੀ ਭਾਈ ਲੰਗਾਹ ਗੁਰੂ ਜੀ ਦੇ ਨਾਲ ਗਏ। ਚੌਧਰੀ ਲੰਗਾਹ ਸ੍ਰੀ ਗੁਰੂ ਅਰਜਨ ਦੇਵ ਜੀ ਤੋਂ ਬਾਅਦ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਵੀ ਨਿਸ਼ਠਾਵਾਨ ਸਿੱਖ ਰਹੇ। ਚੌਧਰੀ ਭਾਈ ਲੰਗਾਹ ਤੇਗ ਦੇ ਧਨੀ ਸਨ ਜਿਸ ਕਾਰਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਚੌਧਰੀ ਭਾਈ ਲੰਗਾਹ ਵਿਚ ਪੂਰਾ ਵਿਸ਼ਵਾਸ ਰੱਖ ਕੇ ਨਵੀਂ ਬਣਾਈ ਫੌਜ ਦਾ ਉਨ੍ਹਾਂ ਨੂੰ ਕਮਾਂਡਰ ਬਣਾਇਆ। ਜਹਾਂਗੀਰ ਦਾ ਸਮਾਂ ਬੀਤ ਗਿਆ ਅਤੇ ਉਸ ਦੇ ਮਰਨ ਉਪਰੰਤ ਸਾਰੇ ਦੇਸ਼ ਵਿਚ ਰੌਲਾ ਪੈ ਗਿਆ। ਪੰਜਾਬ ਦੇ ਹਾਕਮ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨਾਲ ਬਹੁਤ ਸਾਰੇ ਕਾਰਨਾਂ ਕਰਕੇ ਲਗਦੇ ਸਨ। ਜਿਸ ਕਾਰਨ ਸ਼ਾਹੀ ਫੌਜਾਂ ਨੇ ਸ੍ਰੀ ਅੰਮ੍ਰਿਤਸਰ ਸਾਹਿਬ 'ਤੇ ਚੜ੍ਹਾਈ ਕਰ ਦਿੱਤੀ। ਭਾਵੇਂ ਕਿ ਸ਼ਾਹੀ ਫੌਜ ਨੂੰ ਹਾਰ ਹੋਈ, ਪਰੰਤੂ ਗੁਰੂ ਜੀ ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਛੱਡਣਾ ਪਿਆ ਸੀ। ਜਦ ਸ਼ਾਹੀ ਫੌਜ ਨੇ ਚੜ੍ਹਾਈ ਕੀਤੀ ਉਸ ਸਮੇਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪੁੱਤਰੀ ਵੀਰੋ ਦਾ ਅਨੰਦ ਕਾਰਜ ਦਾ ਦਿਨ ਤੈਅ ਹੋ ਚੁੱਕਾ ਸੀ, ਸਾਰੀਆਂ ਤਿਆਰੀਆਂ ਮੁਕੰਮਲ ਹੋ ਚੁੱਕੀਆਂ ਸਨ। ਲੜਾਈ ਦਾ ਤੀਸਰਾ ਦਿਨ ਸੀ ਅਤੇ ਸ਼ਾਮ ਨੂੰ ਜੰਞ ਨੇ ਸ੍ਰੀ ਅੰਮ੍ਰਿਤਸਰ ਸਾਹਿਬ ਪਹੁੰਚਣਾ ਸੀ ਅਤੇ ਸਾਰਾ ਪਰਵਾਰ ਫ਼ਿਕਰ ਵਿਚ ਪਿਆ ਸੀ। ਗੁਰੂ ਜੀ ਨੇ ਹੁਕਮ ਦੇ ਦਿੱਤਾ ਕਿ ਮਹਿਲਾਂ ਅਤੇ ਪਰਵਾਰ ਨੂੰ ਰੱਥਾਂ ਵਿਚ ਬੈਠਾ ਕੇ ਚੌਧਰੀ ਭਾਈ ਲੰਗਾਹ ਦੇ ਪਿੰਡ ਝਬਾਲ ਲੈ ਜਾਵੋ। ਜੰਞ ਵੱਲ ਵੀ ਇਕ ਆਦਮੀ ਭੇਜਿਆ ਗਿਆ ਕਿ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਜਗ੍ਹਾ ਜੰਞ ਨੂੰ ਝਬਾਲ ਪਹੁੰਚਾਇਆ ਜਾਵੇ। ਗੁਰੂ ਜੀ ਸ਼ਾਹੀ ਸੈਨਾ ਨਾਲ ਲੜ੍ਹਦੇ ਰਹੇ ਅਤੇ ਸ਼ਾਮ ਹੁੰਦਿਆਂ ਝਬਾਲ ਪਹੁੰਚ ਗਏ। ਅੰਮ੍ਰਿਤ ਵੇਲੇ ਚੌਧਰੀ ਭਾਈ ਲੰਗਾਹ ਦੇ ਮਹਿਲਾਂ ਵਿਚ ਬੀਬੀ ਵੀਰੋ ਦਾ ਅਨੰਦ ਕਾਰਜ ਕੀਤਾ ਗਿਆ ਅਤੇ ਸੂਰਜ ਚੜ੍ਹਦਿਆਂ ਸਾਰ ਹੀ ਬਰਾਤ ਤੋਰ ਕੇ ਗੁਰੂ ਜੀ ਪਰਵਾਰ ਸਮੇਤ ਡਰੋਲੀ ਨੂੰ ਚਲੇ ਗਏ। ਇਹ ਅਨੰਦ ਕਾਰਜ ਚੌਧਰੀ ਭਾਈ ਲੰਗਾਹ ਦੇ ਮਹਿਲਾਂ ਵਿਚ ਕਰਵਾਇਆ ਗਿਆ ਜਿੱਥੇ ਗੁਰਦੁਆਰਾ ਬੀਬੀ ਵੀਰੋ ਸੁਸ਼ੋਭਿਤ ਹੈ। ਚੌਧਰੀ ਭਾਈ ਲੰਗਾਹ ਨੇ ਬੀਬੀ ਵੀਰੋ ਦਾ ਵਿਆਹ ਆਪਣੇ ਮਹਿਲਾਂ ਵਿਚ ਕਰਵਾ ਕਿ ਉਸ ਸਮੇਂ ਇਕ ਮਿਸਾਲ ਕਾਇਮ ਕੀਤੀ ਸੀ। ਚੌਧਰੀ ਭਾਈ ਲੰਗਾਹ ਜੀ ਆਪਣੇ ਅੰਤਿਮ ਸਮੇਂ ਵਿਚ ਦਿਮਾਗ਼ ਦਾ ਸੰਤੁਲਨ ਖੋਹ ਬੈਠੇ ਸਨ ਜਿਸ ਕਾਰਨ ਉਹ ਝਬਾਲ ਪਿੰਡ ਛੱਡ ਕੇ ਚਲੇ ਗਏ ਅਤੇ ਪਿੰਡ ਢਿੱਲਵਾਂ ਅਪੜੇ ਅਤੇ ਢਿੱਲਵਾਂ ਵਿਚ ਹੀ ਆਪ ਅਕਾਲ ਚਲਾਣਾ ਕਰ ਗਏ। ਮੁਗ਼ਲਾਂ ਦੇ ਸਮੇਂ ਇਹ ਰਿਵਾਜ ਸੀ ਕਿ ਜਿਸ ਪਿੰਡ ਦੀ ਜੂਹ ਵਿਚ ਕਿਸੇ ਦੀ ਮੜ੍ਹੀ ਬਣਦੀ ਸੀ ਉਸ ਪਿੰਡ ਵਿੱਚੋਂ ਉਸ ਦੀ ਔਲਾਦ ਹਿੱਸਾ ਲੈ ਸਕਦੀ ਸੀ। ਇਸ ਲਈ ਢਿੱਲਵਾਂ ਪਿੰਡ ਵਾਲਿਆਂ ਨੇ ਚੌਧਰੀ ਭਾਈ ਲੰਗਾਹ ਦੀ ਲੋਥ ਚੁੱਕ ਕੇ ਦੂਸਰੇ ਪਿੰਡ ਦੀ ਜੂਹ ਵਿਚ ਰੱਖ ਦਿੱਤੀ। ਜਦੋਂ ਦੂਸਰੇ ਪਿੰਡ ਵਾਲਿਆਂ ਨੂੰ ਪਤਾ ਲੱਗਾ ਤਾਂ ਉਨ੍ਹਾਂ ਫਿਰ ਲੋਥ ਚੁੱਕ ਕੇ ਢਿੱਲਵਾਂ ਦੀ ਜੂਹ ਵਿਚ ਰੱਖ ਦਿੱਤੀ। ਅੰਤ ਦੋਹਾਂ ਪਿੰਡਾਂ ਦੇ ਮੁਖੀਆਂ ਨੇ ਸਲਾਹ ਕਰ ਕੇ ਦਰਿਆ ਵਿਚ ਬਰੇਤੇ 'ਤੇ ਚੌਧਰੀ ਭਾਈ ਲੰਗਾਹ ਦਾ ਸਸਕਾਰ ਕੀਤਾ। ਇਹ ਸਥਾਨ ਕਿਸੇ ਪਿੰਡ ਦਾ ਨਹੀਂ ਸੀ,

ਦਰਿਆ ਚੜ੍ਹਿਆ ਅਤੇ ਸਭ ਕੁਝ ਰੋੜ੍ਹ ਕੇ ਲੈ ਗਿਆ।

ਮੌਖਿਕ ਸ੍ਰੋਤਾਂ ਤੋਂ ਮਿਲੀ ਜਾਣਕਾਰੀ ਅਨੁਸਾਰ ਚੌਧਰੀ ਭਾਈ ਲੰਗਾਹ ਜੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਕਰਤਾਰਪੁਰ ਵਾਲੀ ਜੰਗ ਵਿਚ ਸ਼ਾਮਲ ਸਨ। ਇਸ ਜੰਗ ਵਿਚ ਚੌਧਰੀ ਭਾਈ ਲੰਗਾਹ ਫੱਟ ਲੱਗਣ 'ਤੇ ਜ਼ਖਮੀ ਹੋਣ ਦੇ ਕਾਰਨ ਦਿਮਾਗੀ ਸੰਤੁਲਨ ਖੋਹ ਬੈਠੇ। ਆਪ ਦਾ ਦੇਹਾਂਤ ਢਿੱਲਵਾਂ ਪਿੰਡ ਦੀ ਜੂਹ ਵਿਚ ਹੋਇਆ। ਢਿੱਲਵਾਂ ਪਿੰਡ ਵਾਲਿਆਂ ਨੇ ਲੋਥ ਚੁੱਕ ਕੇ ਪਿੰਡ ਬੁੱਢਾ ਥੇਹ (ਬਿਆਸ) ਜੋ ਕਿ ਬਿਆਸ ਦਰਿਆ ਦੇ ਕੰਡੇ 'ਤੇ ਵੱਸਦਾ ਹੈ ਦੀ ਜੂਹ ਵਿਚ ਰੱਖ ਦਿੱਤੀ। ਦੋਨਾਂ ਪਿੰਡਾਂ ਦੇ ਬਜ਼ੁਰਗਾਂ ਦੀ ਸਲਾਹ ਉਪਰੰਤ ਚੌਧਰੀ ਭਾਈ ਲੰਗਾਹ ਦਾ ਸਸਕਾਰ ਦਰਿਆ ਵਿਚ ਬਰੇਤੇ 'ਤੇ ਕੀਤਾ ਗਿਆ। ਜਦੋਂ ਚੌਧਰੀ ਭਾਈ ਲੰਗਾਹ ਦਾ ਸਸਕਾਰ ਹੋ ਰਿਹਾ ਸੀ ਤਾਂ ਪਿੰਡ ਢਿੱਲਵਾਂ ਵਾਲੇ ਲੋਕ ਉੱਥੋਂ ਨੱਸ ਗਏ ਅਤੇ ਪਿੰਡ ਬੁੱਢਾ ਥੇਹ ਦੇ ਲੋਕ ਉੱਥੇ ਖੜ੍ਹੇ ਰਹੇ। ਉਨ੍ਹਾਂ ਸਸਕਾਰ ਕਰਨ ਉਪਰੰਤ ਆਪਣੇ ਪਿੰਡ ਵਿਚ ਚੌਧਰੀ ਭਾਈ ਲੰਗਾਹ ਜੀ ਦੀ ਸ਼ਹੀਦੀ ਯਾਦਗਾਰ ਬਣਾਈ। ਜੋ ਪਹਿਲੇ ਇਕ ਛੋਟੀ ਜਿਹੀ ਸੀ ਅਤੇ ਬਾਅਦ ਵਿਚ ਉੱਥੇ ਬਹੁਤ ਹੀ ਸੁੰਦਰ ਗੁਰਦੁਆਰਾ ਸਾਹਿਬ ਉਸਾਰਿਆ ਗਿਆ। ਮੌਜੂਦਾ ਸਮੇਂ ਵਿਚ ਸ਼ਹੀਦ ਭਾਈ ਲੰਗਾਹ ਜੀ ਦੇ ਨਾਮ ਗੁਰਦੁਆਰਾ ਸਾਹਿਬ (ਪਿੰਡ ਬੁੱਢਾ ਥੇਹ) ਸੁਸ਼ੋਭਿਤ ਹੈ। ਰਵਾਇਤ ਅਨੁਸਾਰ ਇਸ ਗੁਰਦੁਆਰਾ ਸਾਹਿਬ ਵਿਚ ਪੁਰਾਣੇ ਸਮਿਆਂ ਵਿਚ ਮੀਂਹ ਨਾ ਪੈਣ ਦੇ ੧੦ ਹਾੜ ਨੂੰ ਲੰਗਰ ਲਗਾਇਆ ਜਾਂਦਾ ਸੀ। ਬਾਅਦ ਵਿਚ ਇਸੇ ਦਿਨ ਪਿੰਡ ਦੇ ਲੋਕ ੧੦ ਹਾੜ ਨੂੰ ਚੌਧਰੀ ਭਾਈ ਲੰਗਾਹ ਜੀ ਦਾ ਸ਼ਹੀਦੀ ਦਿਵਸ ਮਨਾਉਣ ਲੱਗ ਪਏ ਜੋ ਹੁਣ ਵੀ ਮਨਾਇਆ ਜਾਂਦਾ ਹੈ। ਇਸ ਦਿਨ ਪਿੰਡ ਝਬਾਲ ਅਤੇ ਦੂਰ-ਦੁਰਾਡੇ ਤੋਂ ਸੰਗਤ ਗੁਰਦੁਆਰਾ ਸਾਹਿਬ ਪੁੱਜਦੀ ਹੈ।ਪਿੰਡ ਝਬਾਲ ਵਿਚ ਵੀ ਚੌਧਰੀ ਭਾਈ ਲੰਗਾਹ ਦੇ ਨਾਮ 'ਤੇ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

ਕਰਮ ਸਿੰਘ ਹਿਸਟੋਰੀਅਨ ਦੀ ਇਤਿਹਾਸਿਕ ਖੋਜ ਅਨੁਸਾਰ, "ਚੌਧਰੀ ਲੰਗਾਹ ਦੇ ਦੋ ਪੁੱਤਰ ਸਕੰਦਰ ਅਤੇ ਜਮਸਤ ਅਤੇ ਇਕ ਪੁੱਤਰੀ ਉਮਰੀ ਨਾਮੇ ਸੀ। ਬੀਬੀ ਉਮਰੀ ਸ਼ਾਦੀ ਕਰ ਕੇ ਉਸ ਨੂੰ ਚੁਭਾਲ (ਝਬਾਲ) ਦੇ ਪਾਸ ਹੀ ਇਕ ਚੱਕ ਬੰਨ੍ਹ ਦਿੱਤਾ, ਜੋ ਅੱਜਕੱਲ੍ਹ ਲਾਲੂ ਘੁੰਮਣ ਦੇ ਨਾਮ ਤੋਂ ਇਕ ਤਕੜਾ ਪਿੰਡ ਹੈ। ਜਮਸਤ ਦੇ ਨਾਮ ਉੱਤੇ ਜਮਸਤ ਪੁਰਾ ਅਬਾਦ ਕੀਤਾ ਸੀ। ਇਸ ਦੀ ਉਲਾਦ ਜਮਸਤ ਪੁਰੇ, ਨੱਟੀ ਖਾਰੇ ਤੇ ਚੁਭਾਲ ਵਿਚ ਵੀ ਵੱਸਦੀ ਸੀ। ਸਕੰਦਰ ਚੌਧਰੀ ਹੋਇਆ ਤੇ ਬੜਾ ਪ੍ਰਤਾਪ ਵਾਲਾ ਹੋਇਆ। ਇਸ ਨੇ ਹੋਰ ਪਿੰਡ ਬੈਖ਼ਰੀਦ ਕਰ ਕੇ ਕੁੱਲ ਪਿੰਡ ੧੦੫ ਕਰ ਲਏ। ਸਕੰਦਰ ਦਾ ਇੱਕੋ ਪੁੱਤਰ ਮੁਬਾਰਕ ਸੀ ਜੋ ਔਰੰਗਜ਼ੇਬ ਦਾ ਸਮਕਾਲੀ ਸੀ।" ਸ੍ਰੋਤਾਂ ਵਿਚ ਮਿਲਦੀ ਜਾਣਕਾਰੀ ਅਨੁਸਾਰ ਜਦ ਔਰੰਗਜ਼ੇਬ ਪਾਸੋਂ ਨੱਸ ਕੇ ਦਾਰਾ ਸ਼ਕੋਹ ਲਾਹੌਰ ਆਇਆ ਤਾਂ ਉਸ ਨੇ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੂੰ ਆਪਣੀ ਮਦਦ ਲਈ ਸੱਦਿਆ। ਉਸ ਸਮੇਂ ਸ੍ਰੀ ਗੁਰੂ ਹਰਿਰਾਇ ਜੀ ਆਪਣੇ ਬਾਈ ਸੌ ਸਵਾਰਾਂ ਨਾਲ ਲਾਹੌਰ ਪੁੱਜੇ ਸਨ ਅਤੇ ਚੌਧਰੀ

ਮੁਬਾਰਕ ਵੀ ਆਪਣੇ ਸਵਾਰਾਂ ਨਾਲ ਗੁਰੂ ਜੀ ਦੇ ਨਾਲ ਸੀ। ਚੌਧਰੀ ਮੁਬਾਰਕ ਦੇ ਬਾਅਦ ਸਿੱਖ ਇਤਿਹਾਸ ਵਿਚ ਮਾਈ ਭਾਗੋ ਦਾ ਨਾਮ ਆਉਂਦਾ ਹੈ। ਮਾਈ ਭਾਗੋ ਚੌਧਰੀ ਭਾਈ ਲੰਗਾਹ ਦੇ ਭਰਾ ਪੇਰੋ ਸ਼ਾਹ ਦੀ ਪੋਤਰੀ ਸੀ। ਮਾਈ ਭਾਗੋ ਨੂੰ ਚੌਧਰੀ ਭਾਈ ਲੰਗਾਹ ਦੇ ਖ਼ਾਨਦਾਨ ਵਿਚ ਪੈਦਾ ਹੋਈ ਕਰਕੇ ਜਾਣਿਆ ਜਾਂਦਾ ਸੀ। ਮਾਈ ਭਾਗੋ ਮਰਦਾਂ ਵਾਂਗ ਨਿਰਭੈਅ ਇਸਤਰੀ ਸੀ ਜਿਸ ਨੇ ਕਿ ਉਹ ਕਾਰਨਾਮੇ ਕੀਤੇ ਜੋ ਕਿ ਕੋਈ ਵਿਰਲੀ ਇਸਤਰੀ ਹੀ ਕਰ ਸਕਦੀ ਹੈ। ਮਾਈ ਭਾਗੋ ਦਾ ਮੁਕਤਸਰ ਸਾਹਿਬ ਦੇ ਯੁੱਧ ਵਿਚ ਵਿਸ਼ੇਸ਼ ਯੋਗਦਾਨ ਸੀ। ਇਨ੍ਹਾਂ ਤੋਂ ਪਿਛੋਂ ਕਰੋੜਾ ਸਿੰਘੀਆ ਮਿਸਲ ਦੇ ਸੂਝਵਾਨ, ਦੂਰ-ਅੰਦੇਸ਼, ਬਹਾਦਰ ਅਤੇ ਸਮੇਂ ਅਨੁਸਾਰ ਠੀਕ ਕਦਰਾਂ ਚੁਣਨ ਵਾਲੇ ਜਰਨੈਲ ਸਰਦਾਰ ਬਘੇਲ ਸਿੰਘ ਹੋਏ ਹਨ। ਸਰਦਾਰ ਬਘੇਲ ਸਿੰਘ ਸੰਬੰਧ ਝਬਾਲ ਪਿੰਡ ਨਾਲ ਸੀ। ਕੁਝ ਲੇਖਕਾਂ ਦਾ ਕਹਿਣਾ ਹੈ ਕਿ ਝਬਾਲ ਉਸ ਦਾ ਨਾਨਕਾ ਪਿੰਡ ਸੀ। ਸਰਦਾਰ ਬਘੇਲ ਸਿੰਘ ਨੂੰ ਝਬਾਲੀਆ ਕਿਹਾ ਜਾਂਦਾ ਸੀ। ਕਰਮ ਸਿੰਘ ਹਿਸਟੋਰੀਅਨ ਦੇ ਅਨੁਸਾਰ "ਪੰਜਾਬ ਦੇ ਸਭ ਚੌਧਰੀਆਂ ਵਿੱਚੋ ਚੁਭਾਲੀਏ ਚੌਧਰੀ ਹੀ ਉਹ ਹਨ ਜੋ ਸਿੰਘ ਸਜ ਕੇ ਖ਼ਾਲਸਾ ਦਲ ਦੇ ਨਾਲ ਰਲੇ ਅਤੇ ਮੁਗ਼ਲ ਸਰਕਾਰ ਦੇ ਉਲਟ ਤਲਵਾਰਾਂ ਮਾਰਦੇ ਰਹੇ। ਭਾਵੇਂ ਖਾਲਸੇ ਦੀ ਚੜ੍ਹਦੀ ਕਲਾ ਵੇਲੇ ਬਾਕੀ ਚੌਧਰੀ ਵੀ ਡਰਦੇ ਸਾਰੇ ਸਿੰਘ ਸਜ ਗਏ, ਪਰ ਵਗਦੀਆਂ ਤਲਵਾਰਾਂ ਵੇਲੇ ਸਿੰਘ ਕੇਵਲ ਚੁਭਾਲੀਏ ਹੀ ਸਜੇ।"

ਸਿੱਖ ਇਤਿਹਾਸਕਾਰ ਕਰਮ ਸਿੰਘ ਹਿਸਟੋਰੀਅਨ ਜਿਸ ਨੇ ਸਿੱਖ ਇਤਿਹਾਸ ਬਾਰੇ ਵਿਗਿਆਨਕ ਪਹੁੰਚ ਅਪਣਾਉਣ ਦੀ ਪਹਿਲ ਕੀਤੀ ਸੀ ਪਿੰਡ ਝਬਾਲ ਵਿਚ ਪੈਦਾ ਹੋਇਆ। ਕਰਮ ਸਿੰਘ ਹਿਸਟੋਰੀਅਨ ਚੌਧਰੀ ਭਾਈ ਲੰਗਾਹ ਦੇ ਪੁੱਤਰ ਸਕੰਦਰ ਦੇ ਪਰਵਾਰ ਵਿੱਚੋਂ ਸਨ। ਆਪ ਪਹਿਲੇ ਇਤਿਹਾਸਕਾਰ ਹੋਏ ਹਨ ਜਿਨ੍ਹਾਂ ਨੇ ਇਤਿਹਾਸਿਕ ਕਾਰਜ ਨੂੰ ਇਤਿਹਾਸਿਕ ਲਗਨ ਨਾਲ ਛੋਹਿਆ ਅਤੇ ਖੋਜ ਕਰਨ ਅਤੇ ਇਤਿਹਾਸ ਲਿਖਣ ਦੀ ਬੁਨਿਆਦ ਵਿਗਿਆਨਕ ਢੰਗ ਨਾਲ ਰੱਖੀ। ■

## ਸਿੱਖ ਮਿਸ਼ਨ ਹਰਿਆਣਾ ਵੱਲੋਂ ਅੰਮ੍ਰਿਤ-ਸੰਚਾਰ

ਇੰਚਾਰਜ, ਸਿੱਖ ਮਿਸ਼ਨ ਹਰਿਆਣਾ ਵੱਲੋਂ ਪ੍ਰਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਨਾਨਕਸਰ ਸੀਂਘੜਾ, ਕਰਨਾਲ (ਹਰਿਆਣਾ) ਵਿਖੇ ੨੬ ਮਾਰਚ, ੨੦੧੯ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ੫੯ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

# ਗੁਰਮਤਿ ਦੇ ਵਿਆਖਿਆਕਾਰ ਕਵੀ : ਭਾਈ ਵੀਰ ਸਿੰਘ

*-ਪ੍ਰੋ. ਨਵ ਸੰਗੀਤ ਸਿੰਘ**

ਭਾਈ ਵੀਰ ਸਿੰਘ ਦਾ ਜਨਮ ੫ ਦਸੰਬਰ, ੧੮੭੨ ਈ. ਨੂੰ ਹੋਇਆ। ਭਾਈ ਸਾਹਿਬ ਦੇ ਕਾਵਿ ਅਨੁਭਵ ਨੂੰ ਗੁਰਮਤਿ ਵਿਚਾਰਧਾਰਾ ਦੇ ਪ੍ਰਸੰਗ ਵਿਚ ਰੱਖ ਕੇ ਵੇਖਿਆ ਜਾਂਦਾ ਹੈ। ਡਾ. ਰਤਨ ਸਿੰਘ ਜੱਗੀ ਅਨੁਸਾਰ, "ਭਾਈ ਗੁਰਦਾਸ ਜੀ ਦੇ ਆਧੁਨਿਕ ਸੰਸਕਰਣ ਹਨ। ਉਨ੍ਹਾਂ ਦੀ ਹਰ ਕਵਿਤਾ ਵਿਚ ਗੁਰਮਤਿ ਦੇ ਕਿਸੇ ਸਿਧਾਂਤ ਦੀ ਸਪੱਸ਼ਟ ਜਾਂ ਅਸਪੱਸ਼ਟ ਰੂਪ ਵਿਚ ਵਿਆਖਿਆ ਅਵੱਸ਼ ਮਿਲ ਜਾਂਦੀ ਹੈ।" ਜਦੋਂ ਕੋਈ ਕਵੀ ਆਪਣੇ ਮੌਲਿਕ ਅਨੁਭਵ ਦੀ ਬਜਾਇ ਕਿਸੇ ਪਹਿਲਾਂ ਤੋਂ ਸਥਾਪਿਤ ਕਾਵਿ ਅਨੁਭਵ ਦੀ ਅਭਿਵਿਅਕਤੀ ਕਰਨ ਲਗਦਾ ਹੈ ਤਾਂ ਅਕਸਰ ਉਸ ਦਾ ਜਜ਼ਬਾ ਕਮਜ਼ੋਰ ਪੈ ਜਾਂਦਾ ਹੈ, ਪਰੰਤੂ ਭਾਈ ਸਾਹਿਬ ਨੇ ਆਪਣੀ ਰਹੱਸਾਤਮਕ ਪ੍ਰਕਿਰਤੀ ਦੇ ਸਹਾਰੇ ਗੁਰਮਤਿ ਵਿਚਾਰਧਾਰਾ ਨਾਲ ਪੂਰੀ ਤਰ੍ਹਾਂ ਸਾਂਝ ਪਾ ਲਈ ਹੈ। ਇਹੀ ਕਾਰਨ ਹੈ ਕਿ ਗੁਰਮਤਿ ਅਨੁਭਵ ਦੇ ਇਰਦ-ਗਿਰਦ ਘੁੰਮਦੀਆਂ ਹੋਈਆਂ ਆਪ ਜੀ ਦੀਆਂ ਕਵਿਤਾਵਾਂ ਮੌਲਿਕ ਬਣੀਆਂ ਰਹਿੰਦੀਆਂ ਹਨ।

ਆਧੁਨਿਕ ਯੁੱਗ ਦੇ ਭਾਸ਼ਾ ਵਿਗਿਆਨੀ ਤਾਂ ਇੱਥੋਂ ਤਕ ਕਹਿੰਦੇ ਹਨ ਕਿ ਕਵਿਤਾ ਵਿਚ ਪੇਸ਼ ਕੀਤੇ ਜਾਣ ਵਾਲਾ ਅਨੁਭਵ ਕਦੇ ਵੀ ਨਵਾਂ ਜਾਂ ਪੁਰਾਣਾ ਨਹੀਂ ਹੁੰਦਾ। ਇਹ ਹਰ ਯੁੱਗ ਵਿਚ ਲੱਗਭਗ ਇੱਕ ਸਾਰ ਤੇ ਇੱਕੋ ਜਿਹਾ ਹੀ ਰਹਿੰਦਾ ਹੈ। ਮਹੱਤਵਪੂਰਨ ਗੱਲ ਕੇਵਲ 'ਫਾਰਮ' (ਵਿਸ਼ੇ) ਦੀ ਹੁੰਦੀ ਹੈ। ਜਿਹੜਾ ਕਵੀ ਆਪਣੇ ਭਾਵ ਅਭਿਵਿਅੰਜਨ ਲਈ ਢੁਕਵੀਂ 'ਫਾਰਮ' ਦੀ ਤਲਾਸ਼ ਕਰ ਲੈਂਦਾ ਹੈ, ਉਸੇ ਦੀ ਰਚਨਾ ਸਥਾਈ ਤੇ ਦੀਰਘਜੀਵੀ ਹੋ ਨਿੱਬੜਦੀ ਹੈ। ਭਾਈ ਵੀਰ ਸਿੰਘ ਨੇ ਵਿਰਸੇ ਵਿਚ ਮਿਲੀ 'ਸ਼ਬਦ' ਦੀ 'ਫਾਰਮ' ਦਾ ਕੁਝ ਅਜਿਹਾ ਕਾਇਆ-ਕਲਪ ਕੀਤਾ ਕਿ ਇਸ ਵਿਚ ਪੇਸ਼ ਕੀਤਾ ਗਿਆ ਉਨ੍ਹਾਂ ਦਾ ਅਨੁਭਵ ਪੰਜਾਬੀ ਪਾਠਕਾਂ ਲਈ ਲੋਕਪ੍ਰਿਯ ਹੋ ਨਿੱਬੜਿਆ।

ਭਾਈ ਵੀਰ ਸਿੰਘ ਦੇ ਕਾਵਿ ਅਨੁਭਵ ਨੂੰ ਅਸੀਂ ਕੁਝ ਇੱਕ ਵਿਸ਼ਿਆਂ ਦੇ ਰੂਪ ਵਿਚ ਸ਼੍ਰੇਣੀ-ਬੱਧ ਕਰ ਕੇ ਵੇਖ ਸਕਦੇ ਹਾਂ :-

**੧. ਪਰਮਾਤਮਾ ਦੀ ਨਿਰੰਕੁਸ਼ਤਾ :** ਭਾਈ ਸਾਹਿਬ ਵੀ ਗੁਰਮਤਿ ਵਾਂਗ ਪਰਮਾਤਮਾ ਨੂੰ ਨਿਰੰਕੁਸ਼ ਮੰਨਦੇ ਹਨ। ਸਨਾਤਨ ਮਤ ਵਿਚ ਪਰਮ-ਸੱਤਾ ਨੂੰ ਤਿੰਨ ਇਕਾਈਆਂ ਵਿਚ ਵਿਭਾਜਤ ਕਰ ਕੇ ਵੇਖਣ ਦੀ ਪਰੰਪਰਾ ਹੈ। ਉੱਥੇ ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਦੇ ਰੂਪ ਵਿਚ ਪਰਮਾਤਮਾ ਦੀ ਉਪਾਸਨਾ ਕੀਤੀ ਜਾਂਦੀ ਹੈ, ਪਰੰਤੂ ਗੁਰਮਤਿ ਦਰਸ਼ਨ ਅਨੁਸਾਰ ਪਰਮਾਤਮਾ ਨਿਰਾਕਾਰ ਤੇ ਅਦ੍ਰਿਸ਼ਟ ਹੈ। ਕਿਧਰੇ-ਕਿਧਰੇ ਪਰਮਾਤਮਾ

**ਨੇੜੇ ਗਿੱਲਾਂ ਵਾਲਾ ਖੂਹ, ਤਲਵੰਡੀ ਸਾਬੋ-੧੫੧੩੦੨ (ਬਠਿੰਡਾ) ਮੋ. ੯੪੧੭੫੯੨੦੧੫*

ਦੇ ਦਿਆਲੂ ਚਰਿੱਤਰ ਨੂੰ ਮੂਰਤੀਮਾਨ ਕਰਨ ਲਈ ਉਸ ਦੇ ਸਰਗੁਣ ਸੰਕਲਪ ਦੀ ਵੀ ਪੇਸ਼ਕਾਰੀ ਕੀਤੀ ਗਈ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ *ਗਗਨ ਮੈ ਥਾਲੁ* ਵਾਲੇ ਸ਼ਬਦ ਵਿਚ ਪਰਮਾਤਮਾ ਦੇ ਨਿਰਗੁਣ ਤੇ ਸਰਗੁਣ ਦੋਹਾਂ ਸੰਕਲਪਾਂ ਦੀ ਸਮਾਨਾਂਤਕ ਰੂਪ ਵਿਚ ਪੇਸ਼ਕਾਰੀ ਕੀਤੀ ਗਈ ਹੈ। ਭਾਈ ਵੀਰ ਸਿੰਘ ਦੀਆਂ ਕਵਿਤਾਵਾਂ ਵਿਚ ਵੀ ਪਰਮਾਤਮਾ ਦੇ ਇਹ ਦੋਵੇਂ ਸੰਕਲਪ ਦ੍ਰਿਸ਼ਟੀਗੋਚਰ ਹੁੰਦੇ ਹਨ। ਉਦਾਹਰਨ ਵਜੋਂ ਕਵਿਤਾ 'ਆਪੇ ਵਿਚ ਆਪਾ' ਵੇਖਦੇ ਹਾਂ :

*ਅੰਮੀ ਨੀ। ਕਲਵਲ ਹੋ ਉਠੀਆਂ*
*ਮੈਂ ਡਿੱਠਾ ਇਕ ਸੁਪਨਾ ਸੀ,*
*ਮੇਰੀ 'ਮੈਂ' ਵਿਚ ਹੋਰ ਕੁਈ ਨੀ*
*ਦਿਸਨਾ ਸੀ ਪਰ ਛੁਪਨਾ ਸੀ।*
*ਮੋਂਹਦਾ ਤੇ ਝਰਨਾਟ ਛੇੜਦਾ,*
*ਚਸਕ ਪਾਰ ਠੰਢ ਪਾਵੇ ਓ,*
*ਦੱਸ ਕੌਣ ਉਹ, ਕਦੋਂ ਵੜ ਗਿਆ*
*ਕਿਉਂ ਦਿਸਨਾ, ਕਿਉਂ ਲੁਕਨਾ ਸੀ?* *(ਲਹਿਰਾਂ ਦੇ ਹਾਰ)*

**੨. ਕੁਦਰਤ ਵਿਚ ਕਾਦਰ :** ਸਨਾਤਨ ਫ਼ਿਲਾਸਫ਼ੀ ਵਿਚ ਸ੍ਰਿਸ਼ਟੀ ਨੂੰ ਮਾਇਆ ਕਹਿ ਕੇ ਉਸ ਦਾ ਖੰਡਨ ਕੀਤਾ ਗਿਆ ਹੈ। ਬਾਹਰਗਤ ਜਗਤ ਨੂੰ ਮਿਥਿਆ ਅਤੇ ਅਸੱਤ ਮੰਨਿਆ ਗਿਆ ਹੈ। ਗੁਰਮਤਿ ਵਿਚਾਰਧਾਰਾ ਵਿਚ ਸ੍ਰਿਸ਼ਟੀ ਰਚਨਾ ਨੂੰ ਮਿਥਿਆ ਸਿੱਧ ਨਹੀਂ ਕੀਤਾ ਗਿਆ। *ਸਚੇ ਤੇਰੇ ਖੰਡ ਸਚੇ ਬ੍ਰਹਮੰਡ* ਕਹਿ ਕੇ ਗੁਰੂ ਸਾਹਿਬ ਨੇ ਸ੍ਰਿਸ਼ਟੀ ਦੀ ਵਾਸਤਵਿਕਤਾ ਨੂੰ ਇੱਕ ਖਾਸ ਹੱਦ ਤਕ ਸਵੀਕਾਰ ਕੀਤਾ ਹੈ। ਕੁਦਰਤ ਵਿਚ ਕਾਦਰ ਦੀ ਕਲਪਨਾ ਗੁਰਮਤਿ ਵਿਚਾਰਧਾਰਾ ਦਾ ਇਕ ਪ੍ਰਮੁੱਖ ਵਿਸ਼ਾ ਰਿਹਾ ਹੈ। ਕੁਦਰਤ ਦੀ ਅਨੰਤਤਾ, ਵਿਵਿਧਤਾ ਅਤੇ ਨਾਨਾ ਰੂਪਾਤਮਕਤਾ ਨੂੰ ਵੇਖ ਕੇ ਵਿਅਕਤੀ ਦੇ ਮਨ ਵਿਚ ਵਿਸਮਾਦ ਆ ਜਾਂਦਾ ਹੈ। ਇਹ ਵਿਸਮਾਦਮਈ ਸਥਿਤੀ ਹੀ ਜੀਵਾਤਮਾ ਨੂੰ ਪਰਮਾਤਮਾ ਨਾਲ ਜੋੜਨ ਲਈ ਜ਼ਿੰਮੇਵਾਰ ਹੈ। ਜਿਵੇਂ :

*ਕੁਦਰਤਿ ਕਵਣ ਕਹਾ ਵੀਚਾਰੁ ॥*
*ਵਾਰਿਆ ਨ ਜਾਵਾ ਏਕ ਵਾਰ ॥* *(ਪੰਨਾ ੩)*

ਭਾਈ ਵੀਰ ਸਿੰਘ ਨੇ ਵੀ ਆਪਣੀਆਂ ਕਵਿਤਾਵਾਂ ਵਿਚ ਕੁਦਰਤ ਦਾ ਇਹ ਵਿਸਮਾਦੀ ਰੂਪ ਪ੍ਰਸਤੁਤ ਕੀਤਾ ਹੈ। 'ਟੁਕੜੀ ਜਗ ਤੋਂ ਨਯਾਰੀ' ਵਿਚ ਤਾਂ ਆਪ ਨੇ ਪ੍ਰਕਿਰਤੀ ਨੂੰ ਪਰਮਾਤਮਾ ਦੇ ਆਪਣੇ ਹੱਥਾਂ ਨਾਲ ਸਾਜੀ ਹੋਈ ਸਿੱਧ ਕੀਤਾ ਹੈ। ਇਸੇ ਤਰ੍ਹਾਂ ਰੁਬਾਈ 'ਵੈਰੀ ਨਾਗ' ਵਿਚ ਭਾਈ ਸਾਹਿਬ ਕੁਦਰਤ ਵਿੱਚੋਂ ਕਾਦਰ ਲੱਭਣ ਦੀ ਪ੍ਰਕਿਰਿਆ ਨੂੰ ਮੂਰਤੀਮਾਨ ਕਰਦੇ ਹਨ :

*ਵੈਰੀ ਨਾਗ! ਤੇਰਾ ਪਹਿਲਾ ਡਲਕਾ*

*ਜਦ ਅੱਖੀਆਂ ਵਿਚ ਵੱਜਦਾ,*
*ਕੁਦਰਤ ਦੇ 'ਕਾਦਰ, ਦਾ ਜਲਵਾ*
*ਲੈ ਲੈਂਦਾ ਇਕ ਸਿਜਦਾ।* *(ਮਟਕ ਹੁਲਾਰੇ)*

ਗੁਰਮਤਿ ਵਿਚ ਪ੍ਰਕਿਰਤੀ ਨੂੰ ਕਈ ਵਾਰ 'ਮਾਤਾ' ਦਾ ਦਰਜਾ ਦਿੱਤਾ ਗਿਆ ਹੈ। ਭਾਈ ਸਾਹਿਬ ਦੇ ਅਨੁਭਵ ਵਿਚ ਵੀ ਪ੍ਰਕਿਰਤੀ ਨੂੰ ਮਾਤਾ ਦੇ ਰੂਪ ਵਿਚ ਦ੍ਰਿਸ਼ਟੀਗੋਚਰ ਕਰਨ ਦੀ ਰੁਚੀ ਵੇਖੀ ਜਾ ਸਕਦੀ ਹੈ। ਜਿਵੇਂ 'ਨਸੀਮ-ਬਾਗ਼' ਕਵਿਤਾ ਵਿਚ ਉਹ ਬਿਆਨ ਕਰਦੇ ਹਨ :

*ਜਿਉਂ ਮਾਵਾਂ ਤਿਉਂ ਠੰਢੀਆਂ ਛਾਵਾਂ ਆਸਾਂ ਤੁਧੇ ਦੀਆਂ ਡਿਠੀਆਂ।*
*ਠੰਢੀ ਪਯਾਰੀ ਗੋਦ ਤੁਧੇ ਦੀ ਛਾਵਾਂ ਮਿਠੀਆਂ ਮਿਠੀਆਂ।*
*(ਮਟਕ ਹੁਲਾਰੇ)*

**੩. ਜੀਵਾਤਮਾ ਉੱਤੇ ਪਰਮਾਤਮਾ ਦਾ ਸੰਪੂਰਨ ਅਧਿਕਾਰ :** ਟੀ. ਈ. ਹਿਊਮ ਸਮੁੱਚੀ ਕਲਾ ਨੂੰ ਪ੍ਰਕਿਰਤੀ ਵਿੱਚੋਂ ਪੈਦਾ ਹੋਈ ਮੰਨਦਾ ਹੈ। ਵੱਖਰੀਆਂ-ਵੱਖਰੀਆਂ ਪ੍ਰਕਿਰਤਕ ਸ਼ਕਤੀਆਂ ਦੀ ਉਪਾਸਨਾ ਬਹੁਦੇਵਵਾਦ ਵਿਚ ਪ੍ਰਗਟ ਹੋਈ, ਪਰੰਤੂ ਛੇਤੀ ਹੀ ਵਿਅਕਤੀ ਨੂੰ ਇਹ ਅਹਿਸਾਸ ਹੋ ਗਿਆ ਕਿ ਸਮੁੱਚੀ ਪ੍ਰਕਿਰਤੀ ਦਾ ਵਿਧੀ-ਵਿਧਾਨ ਪਰਮਾਤਮਾ ਦੀ ਰਜ਼ਾ ਵਿਚ ਚੱਲਦਾ ਹੈ। ਇਹੀ ਦ੍ਰਿਸ਼ਟੀਕੋਣ ਵਿਅਕਤੀ ਨੇ ਮਾਨਵ-ਜੀਵਨ ਦੇ ਪ੍ਰਸੰਗ ਵਿਚ ਅਪਣਾਈ ਰੱਖਿਆ ਹੈ। ਅਧਿਆਤਮਿਕ ਕਵਿਤਾ ਦਾ ਪ੍ਰਧਾਨ ਵਿਸ਼ਾ ਇਹੀ ਰਿਹਾ ਹੈ ਕਿ ਪਰਮਾਤਮਾ ਨੇ ਜੀਵ ਨੂੰ ਇਸ ਲੋਕ ਵਿਚ ਆਪਣੇ ਹੁਕਮ ਅਨੁਸਾਰ ਭੇਜਿਆ ਹੈ ਅਤੇ ਜਦੋਂ ਉਸ ਦੀ ਇੱਛਾ ਹੁੰਦੀ ਹੈ, ਉਹ ਕੁੱਲ ਜੀਵਾਂ ਨੂੰ ਪਰਲੋਕ ਵਿਚ ਬੁਲਾ ਸਕਦਾ ਹੈ। ਇਸ ਦ੍ਰਿਸ਼ਟੀ ਤੋਂ ਵੇਖਿਆਂ ਪਰਮਾਤਮਾ ਆਪ ਹੀ ਸਿਰਜਕ ਹੈ ਅਤੇ ਆਪ ਹੀ ਸੰਘਾਰਕ। ਪਰਮਾਤਮਾ ਦੇ ਇਸ ਲੱਛਣ ਨੂੰ ਗੁਰਮਤਿ ਵਿਚ ਇਸ ਤਰ੍ਹਾਂ ਪ੍ਰਗਟਾਇਆ ਗਿਆ ਹੈ :

*ਘਲੈ ਆਵਹਿ ਨਾਨਕਾ ਸਦੇ ਉਠੀ ਜਾਹਿ ॥* *(ਪੰਨਾ ੧੨੩੯)*

ਜੀਵ ਦੇ ਸੰਬੰਧ ਵਿਚ ਪਰਮਾਤਮਾ ਦੀ ਇਸ ਸਮਰੱਥਾ ਅਤੇ ਲੀਲਾ ਦਾ ਨਿਰੂਪਣ ਭਾਈ ਵੀਰ ਸਿੰਘ ਨੇ ਬਹੁਤ ਸਾਰੀਆਂ ਕਵਿਤਾਵਾਂ ਵਿਚ ਕੀਤਾ ਹੈ। 'ਕਮਲ ਗੋਦੀ ਵਿਚ ਤ੍ਰੇਲ ਮੋਤੀ' ਨਾਂ ਦੀ ਕਵਿਤਾ ਵਿਚ ਇਹ ਵਿਚਾਰ ਬੜੀ ਸਪੱਸ਼ਟਤਾ ਨਾਲ ਪੇਸ਼ ਹੋਇਆ ਹੈ :

*ਘੱਲੇ, ਸੱਦੇ ਪਾਤਸ਼ਾਹ, ਏਥੇ ਓਥੇ ਆਪ,*
*ਅਮਰ ਖੇਡ ਮੈਂ ਓਸਦੀ ਖੇਡ ਖਿਡਾਵੇ ਬਾਪ।* *(ਬਿਜਲੀਆਂ ਦੇ ਹਾਰ)*

'ਤ੍ਰੇਲ ਦਾ ਤੁਪਕਾ' (ਬਿਜਲੀਆਂ ਦੇ ਹਾਰ), ਕੋਈ ਹਰਿਆ ਬੂਟੁ ਰਹਿਓ ਰੀ, 'ਚਸ਼ਮਾ ਇੱਛਾਬਲ ਤੇ ਡੂੰਘੀਆਂ ਸ਼ਾਮਾਂ' (ਦੋਵੇਂ ਮਟਕ ਹੁਲਾਰੇ) ਆਦਿ ਕਵਿਤਾਵਾਂ ਵਿਚ ਵੀ ਇਸੇ ਭਾਵ ਦੀ ਅਭਿਵਿਅਕਤੀ ਹੋਈ ਹੈ।

**੪. ਕਰਮ ਫ਼ਿਲਾਸਫ਼ੀ ਅਤੇ ਆਵਾਗਮਣ :** ਗੁਰਮਤਿ ਵਿਚ ਕਰਮ ਫ਼ਿਲਾਸਫ਼ੀ ਨੂੰ ਮਹੱਤਵਪੂਰਨ ਮੰਨਿਆ ਗਿਆ ਹੈ। ਗੁਰਮਤਿ ਵਿਚ ਇਹ ਸ਼ਬਦ ਆਮ ਤੌਰ 'ਤੇ ਫ਼ਾਰਸੀ 'ਕਰਮ' ਦੇ ਅਰਥਾਂ ਵਿਚ ਪ੍ਰਸਤੁਤ ਹੋਇਆ ਹੈ, ਜਿਸ ਦੇ ਅਰਥ ਹਨ: ਮਿਹਰ ਜਾਂ ਬਖ਼ਸ਼ਿਸ਼। 'ਜਪੁਜੀ' ਸਾਹਿਬ ਵਿਚ ਕਰਮ ਖੰਡ ਨਾਲ ਜੁੜਿਆ ਹੋਇਆ ਅਨੁਭਵ-ਧਰਾਤਲ ਇਸੇ ਮਿਹਰ ਜਾਂ ਬਖ਼ਸ਼ਿਸ਼ ਦਾ ਧਰਾਤਲ ਮੰਨਿਆ ਜਾਂਦਾ ਹੈ। ਪਰਮਾਤਮਾ ਦਿਆਲੂ ਹੈ ਅਤੇ ਆਪਣੇ ਇਸੇ ਸੁਭਾਅ ਕਾਰਨ ਉਹ ਵਿਅਕਤੀ ਨੂੰ ਆਵਾਗਵਣ ਦੇ ਬੰਧਨਾਂ ਤੋਂ ਮੁਕਤ ਕਰ ਦਿੰਦਾ ਹੈ। ਇਸ ਵਿਚਾਰ ਦੀ ਵਿਆਖਿਆ ਕਵਿਤਾ 'ਇਨ੍ਹਾਂ ਨੈਣਾਂ ਨੇ ਮਾਰ ਮੁਕਾ ਲਿਆ' ਵਿਚ ਕਰਦੇ ਹੋਏ ਭਾਈ ਸਾਹਿਬ ਲਿਖਦੇ ਹਨ :

*ਤੂੰ ਸੱਤਾਰ ਗੁਫਾਰ ਹੇ ਰੱਬ ਸਾਈਂ।*
*ਸਾਂ ਤੇ ਕਰਮ ਕਰੀਓਿ ਮਿਹਰ ਨਜ਼ਰ ਪਾਈਂ।* *(ਬਿਜਲੀਆਂ ਦੇ ਹਾਰ)*

ਕਰਮ ਨਾਲ ਜੁੜਿਆ ਹੋਇਆ ਦੂਜਾ ਸੰਕਲਪ ਸੰਸਕ੍ਰਿਤ ਅਰਥਾਂ ਵਿਚ ਪ੍ਰਯੁਕਤ ਹੁੰਦਾ ਹੈ। ਸੰਸਕ੍ਰਿਤ ਵਿਚ ਕਰਮ ਦੇ ਅਰਥ ਹਨ : ਕੰਮ, ਮਿਹਨਤ, ਸਾਧਨਾ ਆਦਿ। ਗੁਰੂ ਸਾਹਿਬਾਨ ਦਾ ਵਿਚਾਰ ਹੈ ਕਿ ਪਰਮਾਤਮਾ ਵਿਅਕਤੀ ਦੇ ਕੀਤੇ ਹੋਏ ਕਰਮਾਂ ਦਾ ਹਿਸਾਬ-ਕਿਤਾਬ ਰੱਖਦਾ ਹੈ। ਉਸ ਦੇ ਭਾਣੇ ਵਿਚ ਚੰਗੇ ਕਰਮ ਕਰਨ ਵਾਲੇ ਆਪਣੀ ਸੰਸਾਰ-ਯਾਤਰਾ ਸਫ਼ਲ ਕਰ ਜਾਂਦੇ ਹਨ ਤੇ ਬੁਰੇ ਕੰਮ ਕਰਨ ਵਾਲੇ ਆਵਾਗਵਣ ਦੇ ਬੰਧਨਾਂ ਵਿਚ ਭਟਕਦੇ ਰਹਿੰਦੇ ਹਨ। ਸੋ ਵਿਅਕਤੀ ਦੀ ਮਿਹਨਤ ਦਾ ਰਾਜ਼ ਇਸੇ ਵਿਚ ਛੁਪਿਆ ਹੁੰਦਾ ਹੈ ਕਿ ਉਹ ਪਰਮਾਤਮਾ ਦਾ ਨਾਮ ਜਪ ਕੇ ਆਪਣੇ 'ਸਮੇਂ' ਨੂੰ ਸਕਾਰਥ ਬਣਾਵੇ। ਸਮੇਂ ਦੇ ਅਜਿਹੇ ਸਦ-ਉਪਯੋਗ ਬਾਰੇ ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ :

*ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥*
*ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥* *(ਪੰਨਾ ੮)*

ਇਸੇ ਪ੍ਰਸੰਗ ਵਿਚ ਕਵਿਤਾ 'ਸਮਾਂ' ਵਿਚ ਭਾਈ ਵੀਰ ਸਿੰਘ ਦੀ ਵਿਆਖਿਆ ਵੀ ਵਰਣਨਯੋਗ ਹੈ :

*ਹੋ! ਸੰਭਲ ਸੰਭਾਲ ਇਸ 'ਸਮੇਂ' ਨੂੰ*
*ਕਰ ਸਫਰ ਉਡੰਦਾ ਜਾਂਵਦਾ;*
*ਇਹ ਠਹਿਰਨ ਜਾਚ ਨਾ ਜਾਣਦਾ*
*ਲੰਘ ਗਿਆ ਨ ਮੁੜ ਕੇ ਆਂਵਦਾ।* *(ਬਿਜਲੀਆਂ ਦੇ ਹਾਰ)*

**੫. ਵਿਕਾਰਾਂ ਉੱਤੇ ਕਾਬੂ ਪਾਉਣਾ :** ਜੀਵਾਤਮਾ ਅਤੇ ਪਰਮਾਤਮਾ ਵਿਚ ਦੂਰੀ ਦਾ ਬੁਨਿਆਦੀ ਕਾਰਨ ਆਤਮਾ ਉੱਤੇ ਪਿਆ ਵਿਕਾਰਾਂ ਦਾ ਬੋਝ ਹੈ। ਇਹੀ ਵਿਕਾਰ ਪਰਮਾਤਮਾ ਦੇ ਰਸਤੇ ਵਿਚ ਦੀਵਾਰ ਬਣ ਕੇ ਉਸ ਨੂੰ ਪਰਮਾਤਮਾ ਤਕ ਨਹੀਂ ਪਹੁੰਚਣ ਦਿੰਦੇ। 'ਜਪੁਜੀ' ਸਾਹਿਬ ਵਿਚ ਇਸੇ ਸਮੱਸਿਆ ਵੱਲ ਸੰਕੇਤ ਕਰਦਿਆਂ ਸ੍ਰੀ

ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ :

*ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥* *(ਪੰਨਾ ੧)*

ਸਮੁੱਚੀ ਗੁਰਬਾਣੀ ਇਸੇ ਸਮੱਸਿਆ ਦਾ ਸਮਾਧਾਨ ਲੱਭਣ ਲਈ ਪ੍ਰਯਤਨਸ਼ੀਲ ਹੈ। ਮਨ ਨੂੰ ਮਾਰਨਾ, ਵਿਕਾਰਾਂ ਉੱਤੇ ਕਾਬੂ ਪਾਉਣਾ ਆਦਿ ਦ੍ਰਿਸ਼ਟਾਂਤ ਵਰਤ ਕੇ ਗੁਰੂ ਸਾਹਿਬਾਨ ਨੇ ਜੀਵਾਤਮਾ ਨੂੰ ਉੱਚਾ ਉੱਠਣ ਦੀ ਪ੍ਰੇਰਨਾ ਕੀਤੀ ਹੈ। ਭਾਈ ਵੀਰ ਸਿੰਘ ਨੇ ਸਪੱਸ਼ਟ ਰੂਪ ਵਿਚ ਤਾਂ ਇਨ੍ਹਾਂ ਵਿਕਾਰਾਂ ਦੀ ਆਲੋਚਨਾ ਨਹੀਂ ਕੀਤੀ, ਪਰ ਅਪ੍ਰਤੱਖ ਰੂਪ ਵਿਚ ਉਹ ਨੀਵਾਂ ਹੋਣ, ਤ੍ਰਿਸ਼ਨਾ ਮਾਰਨ, ਅਭਿਮਾਨ ਦੀ ਸਮਾਪਤੀ ਆਦਿਕ ਨੈਤਿਕ ਮਾਨਤਾਵਾਂ ਦੀ ਵਿਆਖਿਆ ਕਰਦੇ ਰਹਿੰਦੇ ਹਨ। ਹਉਂ ਨੂੰ ਮਾਰਨਾ, ਭਾਈ ਸਾਹਿਬ ਦੀ ਕਵਿਤਾ ਦਾ ਪ੍ਰਧਾਨ ਵਿਸ਼ਾ ਰਿਹਾ ਹੈ। 'ਲੱਗੀਆਂ ਨਿਭਣ' (ਲਹਿਰਾਂ ਦੇ ਹਾਰ), 'ਸਾਈਂ ਲਈ ਤੜਪ' (ਬਿਜਲੀਆਂ ਦੇ ਹਾਰ) ਅਤੇ 'ਪ੍ਰੀਤਮ ਛੁਹ' (ਮਟਕ ਹੁਲਾਰੇ) ਆਦਿ ਰੁਬਾਈਆਂ ਵਿਚ ਭਾਈ ਸਾਹਿਬ ਦੀ ਵਿਚਾਰਧਾਰਾ ਦਾ ਇਹ ਪੱਖ ਦ੍ਰਿਸ਼ਟਮਾਨ ਹੁੰਦਾ ਹੈ। ਪਰ 'ਰਉ ਰੁਖ' ਨਾਂ ਦੀ ਰੁਬਾਈ ਵਿਚ ਹਉਮੈਂ ਨੂੰ ਮਾਰਨ ਲਈ ਇਕ ਸੁੰਦਰ ਦ੍ਰਿਸ਼ਟਾਂਤ ਦੀ ਸਿਰਜਣਾ ਹੋਈ ਹੈ :

*ਸਾਗਰ ਪੁਛਦਾ : ਨਦੀਏ!*
*ਸਾਰੇ ਬੂਟੇ ਬੂਟੀਆਂ ਲਯਾਵੇਂ,*
*ਪਰ ਨ ਕਦੀ ਬੈਂਤ ਦਾ ਬੂਟਾ*
*ਏਥੇ ਆਣ ਪੁਚਾਵੇਂ?*
*ਨਦੀ ਆਖਦੀ: 'ਆਕੜ ਵਾਲੇ*
*ਸਭ ਬੂਟੇ ਪਟ ਸੱਕਾਂ,*
*ਪਰ ਜੋ ਝੁਕੇ, ਵਗੇ ਰਉਂ ਰੁਖ ਨੂੰ*
*ਪੇਸ਼ ਨ ਉਸਤੇ ਜਾਵੇ।'* *(ਲਹਿਰਾਂ ਦੇ ਹਾਰ)*

ਉਪਰੋਕਤ ਵਿਸ਼ਲੇਸ਼ਣ ਦੀ ਰੋਸ਼ਨੀ ਵਿਚ ਭਾਈ ਸਾਹਿਬ ਪੂਰੀ ਤਰ੍ਹਾਂ ਗੁਰਮਤਿ ਦੇ ਢਾਡੀ ਕਵੀ ਸਿੱਧ ਹੁੰਦੇ ਹਨ। ਆਪ ਨੇ ਜਨ-ਜੀਵਨ ਵਿੱਚੋਂ ਦ੍ਰਿਸ਼ਟਾਂਤ ਲੈ ਕੇ ਗੁਰਮਤਿ ਦੇ ਦਾਰਸ਼ਨਿਕ ਸੰਕਲਪਾਂ ਦੀ ਵਿਆਖਿਆ ਕੀਤੀ ਹੈ।

ਅਸੀਂ ਭਾਈ ਸਾਹਿਬ ਨੂੰ ਗੁਰਮਤਿ ਦਾ ਇੱਕ ਅਧਿਆਤਮਿਕ ਢਾਡੀ ਕਵੀ ਕਹਿ ਸਕਦੇ ਹਾਂ। ਗੁਰਮਤਿ ਦਰਸ਼ਨ ਨੂੰ ਆਧੁਨਿਕ ਵਿਅਕਤੀ ਦੇ ਜੀਵਨ ਦਾ ਮੂਲ ਆਧਾਰ ਬਣਾਉਣ ਦੀ ਜੋ ਕੋਸ਼ਿਸ਼ ਭਾਈ ਸਾਹਿਬ ਨੇ ਕੀਤੀ ਹੈ, ਉਹ ਵਾਕਈ ਪ੍ਰਸੰਸਾਯੋਗ ਹੈ। ■

# ਗੁਰਦੁਆਰਾ ਸਿੱਖ ਟੈਂਪਲ ਪਹਾੜਤਲੀ, ਚਿਟਾਗਾਂਗ ਦਾ ਅਣਥੱਕ ਸੇਵਾਦਾਰ : ਅਲੀ ਹੁਸੈਨ ਸੌਦਾਗਰ

*-ਡਾ. ਪਰਮਵੀਰ ਸਿੰਘ**

ਚਿਟਾਗਾਂਗ ਬੰਗਲਾਦੇਸ਼ ਦਾ ਇਕ ਪੁਰਾਤਨ ਨਗਰ ਹੈ। ਢਾਕਾ ਤੋਂ ਲੱਗਭਗ ੨੫੦ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਇਹ ਨਗਰ ਸਿੱਖ ਇਤਿਹਾਸ ਵਿਚ ਵਿਸ਼ੇਸ਼ ਸਥਾਨ ਰੱਖਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚਰਨ-ਛੋਹ ਪ੍ਰਾਪਤ ਗੁਰਧਾਮ ਅਤੇ ਇੱਥੋਂ ਦੀ ਸੰਗਤ ਦੇ ਨਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਲਿਖਿਆ ਹੋਇਆ ਹੁਕਮਨਾਮਾ ਇਸ ਅਸਥਾਨ ਪ੍ਰਤੀ ਹਮੇਸ਼ਾਂ ਖਿੱਚ ਪੈਦਾ ਕਰਦਾ ਹੈ। ਇਤਿਹਾਸਿਕ ਗੁਰਦੁਆਰਾ ਸਿੱਖ ਟੈਂਪਲ ਅਸਟੇਟ ਤੋਂ ਲੱਗਭਗ ੬ ਕਿਲੋਮੀਟਰ ਦੀ ਦੂਰੀ 'ਤੇ ਇਕ ਹੋਰ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ ਜਿਸ ਨੂੰ ਗੁਰਦੁਆਰਾ ਸਿੱਖ ਟੈਂਪਲ, ਪੰਜਾਬੀ ਲੇਨ, ਪਹਾੜਤਲੀ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਭਾਵੇਂ ਕਿ ਇਹ ਗੁਰਦੁਆਰਾ ਸਾਹਿਬ ਇਤਿਹਾਸਿਕ ਨਹੀਂ ਹੈ, ਪਰ ਚਿਟਾਗਾਂਗ ਜਾਣ ਵਾਲੇ ਸ਼ਰਧਾਲੂ ਇਸ ਦੇ ਦਰਸ਼ਨ ਕਰਨ ਜ਼ਰੂਰ ਜਾਂਦੇ ਹਨ।

ਰੇਲਵੇ ਦੀ ਨੌਕਰੀ ਕਰਨ ਗਏ ਪੰਜਾਬੀਆਂ ਨੇ ਆਪਣੀਆਂ ਰੋਜ਼ਾਨਾ ਦੀਆਂ ਧਾਰਮਿਕ ਲੋੜਾਂ ਦੀ ਪੂਰਤੀ ਕਰਨ ਲਈ ਆਪਣੇ ਮੁਹੱਲੇ ਵਿਚ ਹੀ ਇਸ ਗੁਰਦੁਆਰਾ ਸਾਹਿਬ ਦੀ ਉਸਾਰੀ ਕਰ ਲਈ ਸੀ, ਕਿਉਂਕਿ ਇਹ ਗੁਰਦੁਆਰਾ ਸਾਹਿਬ ਪੰਜਾਬੀਆਂ ਨੇ ਆਪਣੇ ਮੁਹੱਲੇ ਵਿਚ ਤਿਆਰ ਕਰਵਾਇਆ ਸੀ; ਇਸ ਕਰਕੇ ਇਸ ਦਾ ਨਾਂ ਗੁਰਦੁਆਰਾ ਪੰਜਾਬੀ ਲੇਨ ਹੀ ਪ੍ਰਸਿੱਧ ਹੋ ਗਿਆ। ੧੯੩੪ ਈ. ਵਿਚ ਉਸਾਰਿਆ ਗਿਆ ਇਹ ਗੁਰਦੁਆਰਾ ਸਾਹਿਬ ਭਾਰਤ-ਪਾਕਿਸਤਾਨ ਵੰਡ ਦੌਰਾਨ ਚਿਟਾਗਾਂਗ ਛੱਡ ਆਏ ਸਿੱਖਾਂ ਕਾਰਨ ਵੀਰਾਨ ਹੋ ਗਿਆ ਸੀ। ਪਿਛਲੇ ਸਮੇਂ ਦੌਰਾਨ ਇਸ ਦਾ ਨਵਾਂ ਦਰਬਾਰ ਹਾਲ ਉਸਾਰਿਆ ਗਿਆ ਹੈ। ਲੱਗਭਗ ੫੦ ਫੁੱਟ ਲੰਮੇ ਅਤੇ ੪੦ ਫੁੱਟ ਚੌੜੇ ਦਰਬਾਰ ਹਾਲ ਦੇ ਪਿਛਲੇ ਪਾਸੇ ਤਿੰਨ ਕਮਰੇ ਬਣਾਏ ਗਏ ਹਨ। ਜਿਨ੍ਹਾਂ ਵਿੱਚੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਅਸਥਾਨ ਦੇ ਪਿਛਲੇ ਪਾਸੇ ਬਣੇ ਹੋਏ ਵਿਚਕਾਰਲੇ ਕਮਰੇ ਵਿਚ ਸੁਖ ਆਸਨ ਅਸਥਾਨ ਹੈ। ਹਾਲ ਦੇ ਬਾਹਰ ਸਾਹਮਣੇ ਪਾਸੇ ਪੰਜ ਫੁੱਟ ਅਤੇ ਪਾਸਿਆਂ 'ਤੇ ਲੱਗਭਗ ੪ ਫੁੱਟ ਚੌੜਾ ਬਰਾਂਡਾ ਬਣਿਆ ਹੋਇਆ ਹੈ।

ਇਸ ਗੁਰਦੁਆਰਾ ਸਾਹਿਬ ਨੂੰ ਬਚਾਉਣ ਵਿਚ ਅਲੀ ਹੁਸੈਨ ਦਾ ਵਿਸ਼ੇਸ਼ ਯੋਗਦਾਨ ਹੈ। ਇਸ ਦੇ ਪਰਵਾਰ ਨੇ ਦੱਸਿਆ ਕਿ ਇਨ੍ਹਾਂ ਦੇ ਇਕ ਬਜ਼ੁਰਗ ਅਲੀ ਹੁਸੈਨ ਲੱਗਭਗ ੧੪-੧੫ ਸਾਲ ਦੀ ਉਮਰ ਤੋਂ ਇਸ ਗੁਰਦੁਆਰਾ ਸਾਹਿਬ ਵਿਖੇ ਸੇਵਾ ਕਰਦੇ ਆ ਰਹੇ

**ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। ਮੋ : +੯੧੯੮੭੨੦-੭੪੩੨੨*

ਹਨ ਅਤੇ ਲੱਗਭਗ ੬੫ ਸਾਲ ਸੇਵਾ ਕਰਨ ਉਪਰੰਤ ਉਨ੍ਹਾਂ ਦਾ ਇੱਥੇ ਹੀ ਦੇਹਾਂਤ ਹੋ ਗਿਆ ਸੀ। ਪੁਰਾਤਨ ਗੁਰਦੁਆਰਾ ਸਾਹਿਬ ਦੇ ਪਿਛਲੇ ਪਾਸੇ ਕਮਰੇ ਬਣੇ ਹੋਏ ਸਨ ਅਤੇ ਉਨ੍ਹਾਂ ਵਿੱਚੋਂ ਇਕ ਕਮਰੇ ਵਿਚ ਅਲੀ ਹੁਸੈਨ ਅਤੇ ਇਕ ਕਮਰੇ ਵਿਚ ਇਕ ਪੁਲਿਸ ਵਾਲਾ ਰਹਿੰਦਾ ਸੀ। ਪੁਲਿਸ ਵਾਲਾ ਇਸ ਜਗ੍ਹਾ 'ਤੇ ਕਬਜ਼ਾ ਕਰਨਾ ਚਾਹੁੰਦਾ ਸੀ, ਪਰ ਅਲੀ ਹੁਸੈਨ ਨੇ ਇਸ ਅਸਥਾਨ ਨੂੰ ਬਚਾਉਣ ਲਈ ਬਹੁਤ ਜ਼ੋਰ ਲਾਇਆ। ਇਸ ਗੁਰਧਾਮ ਨੂੰ ਬਚਾਉਣ ਲਈ ਅਲੀ ਹੁਸੈਨ ਨੇ ਅਦਾਲਤ ਵਿਚ ਕੇਸ ਕਰ ਕੇ ਸਫ਼ਲਤਾ ਪ੍ਰਾਪਤ ਕੀਤੀ ਸੀ ਜਿਸ ਕਾਰਨ ਅਲੀ 'ਤੇ ਜਾਨ-ਲੇਵਾ ਹਮਲਾ ਵੀ ਹੋਇਆ, ਪਰ ਗੁਰਦੁਆਰਾ ਸਾਹਿਬ ਨੂੰ ਬਚਾਉਣ ਵਿਚ ਅਖ਼ੀਰ ਇਹ ਸਫ਼ਲ ਹੋ ਗਿਆ। ਜਨਵਰੀ ੨੦੦੪ ਵਿਚ ਇਸ ਦੀ ਮੁਲਾਕਾਤ ਇਕ ਸ਼ਰਧਾਲੂ ਸਿੱਖ ਸ. ਭੁਪਿੰਦਰ ਸਿੰਘ (ਗਿੱਲ) ਨਾਲ ਹੋਈ ਤਾਂ ਗੁਰਦੁਆਰਾ ਸਾਹਿਬ ਦੀ ਸਾਂਭ-ਸੰਭਾਲ ਦਾ ਕਾਰਜ ਅੱਗੇ ਵਧਿਆ। ਇਨ੍ਹਾਂ ਸਾਹਮਣੇ ਸਭ ਤੋਂ ਪਹਿਲਾ ਕਾਰਜ ਭਾਰਤ-ਪਾਕਿਸਤਾਨ ਵੰਡ ਉਪਰੰਤ ਬੰਦ ਹੋ ਗਏ ਗੁਰਦੁਆਰਾ ਸਾਹਿਬ ਨੂੰ ਦੁਬਾਰਾ ਖੋਲ੍ਹ ਕੇ ਇਸ ਦੀ ਧਾਰਮਿਕ ਮਰਯਾਦਾ ਨੂੰ ਬਹਾਲ ਕਰਨਾ ਸੀ। ਸ. ਭੁਪਿੰਦਰ ਸਿੰਘ ਦੇ ਯਤਨਾਂ ਸਦਕਾ ਅਪ੍ਰੈਲ ੨੦੦੫ ਵਿਚ ਇਸ ਗੁਰਧਾਮ ਵਿਖੇ ਲੱਗਭਗ ੫੮ ਸਾਲ ਬਾਅਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਗਿਆ। ੨੯ ਸਤੰਬਰ, ੧੯੩੪ ਈ. ਨੂੰ ਇਸ ਗੁਰਧਾਮ ਦੀ ਪਹਿਲੀ ਇਮਾਰਤ ਦਾ ਉਦਘਾਟਨ ਹੋਇਆ ਸੀ ਅਤੇ ੨੯ ਸਤੰਬਰ, ੨੦੦੫ ਨੂੰ ਇਸ ਗੁਰਦੁਆਰਾ ਸਾਹਿਬ ਦੀ ਨਵੀਂ ਇਮਾਰਤ ਦਾ ਉਦਘਾਟਨ ਕੀਤਾ ਗਿਆ। ਇਸ ਗੁਰਧਾਮ ਦੀ ਉਸਾਰੀ ਵਿਚ ਸਿੰਘਾਪੁਰ ਦੇ ਠਕੁਰਾਲ ਪਰਵਾਰ ਅਤੇ ਕਾਰ-ਸੇਵਾ ਸਰਹਾਲੀ ਸਾਹਿਬ, ਤਰਨ ਤਾਰਨ, ਪੰਜਾਬ ਵਾਲਿਆਂ ਨੇ ਉੱਘਾ ਯੋਗਦਾਨ ਪਾਇਆ।

ਅਲੀ ਹੁਸੈਨ ਦੀ ਅਣਥੱਕ ਸੇਵਾ ਅਤੇ ਲਗਨ ਕਾਰਨ ਇਹ ਗੁਰਦੁਆਰਾ ਸਾਹਿਬ ਦੀ ਸੇਵਾ ਅਤੇ ਸਾਂਭ-ਸੰਭਾਲ ਸੰਭਵ ਹੋ ਸਕੀ ਹੈ। ੨੦੧੫ ਵਿਚ ਅਲੀ ਹੁਸੈਨ ਦੇ ਚਲਾਣਾ ਕਰ ਜਾਣ ਉਪਰੰਤ ਇਹ ਕਾਰਜ ਉਨ੍ਹਾਂ ਦੇ ਪਰਵਾਰ ਵੱਲੋਂ ਕੀਤਾ ਜਾ ਰਿਹਾ ਹੈ। ਉਨ੍ਹਾਂ ਦੇ ਅੱਠ ਪੁੱਤਰ ਅਤੇ ਇਕ ਧੀ ਇਸੇ ਗੁਰਧਾਮ ਦੇ ਪਿਛਲੇ ਪਾਸੇ ਰਹਿੰਦੇ ਹਨ ਜਿਹੜੇ ਕਿ ਗੁਰਦੁਆਰਾ ਸਾਹਿਬ ਦੀ ਸੇਵਾ-ਸੰਭਾਲ ਕਰਦੇ ਹਨ। ਚੌਕ ਬਜ਼ਾਰ ਦੇ ਇਤਿਹਾਸਿਕ ਗੁਰਦੁਆਰਾ ਸਿੱਖ ਟੈਂਪਲ ਦਾ ਗ੍ਰੰਥੀ ਸਿੰਘ- ਭਾਈ ਬੀਰ ਸਿੰਘ ਹੀ ਇੱਥੇ ਪ੍ਰਕਾਸ਼ ਕਰਦਾ ਹੈ ਅਤੇ ਨਿਯਮ ਅਨੁਸਾਰ ਮਰਯਾਦਾ ਨਿਭਾਉਂਦਾ ਹੈ। ਬੰਗਲਾਦੇਸ਼ ਦੇ ਗੁਰਧਾਮਾਂ ਨਾਲ ਜੁੜੀਆਂ ਹੋਈਆਂ ਸ਼ਖ਼ਸੀਅਤਾਂ ਅਲੀ ਹੁਸੈਨ ਦੀ ਸੇਵਾ ਦੀ ਭਰਪੂਰ ਪ੍ਰਸੰਸਾ ਕਰਦੀਆਂ ਹਨ। ■

# ਖਾਲਸਾ ਪੰਥ ਦੀ ਤੀਜੀ ਮਹਾਨ ਜਿੱਤ : ਸਾਕਾ ਨੀਲਾ ਤਾਰਾ

*-ਡਾ. ਤੇਜਿੰਦਰ ਪਾਲ ਸਿੰਘ**

ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਲਗਾਏ ਗਏ ਸਿੱਖ ਧਰਮ ਰੂਪੀ ਬੂਟੇ ਦੀ ਮਹਿਕ ਨੂੰ ਪੁਜਾਰੀ ਜਮਾਤ (ਬ੍ਰਾਹਮਣ ਅਤੇ ਮੌਲਵੀ) ਬਰਦਾਸ਼ਤ ਨਾ ਕਰਦੀ ਹੋਈ ਸਿੱਖ ਧਰਮ ਦੀ ਵਿਰੋਧੀ ਬਣ ਗਈ। ਮੌਜੂਦਾ ਸਮੇਂ ਵਿਚ ਇਹ ਵਿਰੋਧ ਐਨਾ ਜ਼ੋਰ ਫੜ ਚੁੱਕਾ ਹੈ ਕਿ ਸਿੱਖਾਂ ਦੀ ਹੋਂਦ ਉਨ੍ਹਾਂ ਲਈ ਖ਼ਤਰੇ ਦੀ ਘੰਟੀ ਪ੍ਰਤੀਤ ਹੁੰਦੀ ਹੈ। ਇਨ੍ਹਾਂ ਵਿਰੋਧੀਆਂ ਦਾ ਜਤਨ ਹੈ ਕਿ ਸਿੱਖ ਆਪਣੇ ਆਪ ਨੂੰ ਵਿਸ਼ਾਲ ਬਹੁ-ਗਿਣਤੀ ਅੰਦਰ ਸਮੋਇਆ ਗਿਆ ਸਮਝ ਕੇ ਆਪਣੇ ਵੱਖਰੇ ਹੋਣ ਨੂੰ ਭੁੱਲ ਜਾਣ। ਅਜਿਹਾ ਨਾ ਹੋਣ ਦੀ ਸੂਰਤ ਵਿਚ ਇਨ੍ਹਾਂ ਨੂੰ ਦੇਸ਼ ਦੇ ਦੁਸ਼ਮਣ ਗਰਦਾਨ ਕੇ, ਇਨ੍ਹਾਂ ਉੱਤੇ ਸਾਰੇ ਹੱਥ-ਕੰਢੇ ਵਰਤੇ ਜਾਣ, ਜੋ ਕਿ ਕਿਸੇ ਵੀ ਦੁਸ਼ਮਣ ਨਾਲ ਵਰਤੇ ਜਾਂਦੇ ਹਨ। ਅਜਿਹਾ ਕਰਨ ਲਈ ਸਭ ਤੋਂ ਸੌਖਾ ਸਾਧਨ ਵਿਰੋਧੀ ਦਾ ਵਿਸਾਹਘਾਤ ਕਰਨਾ ਹੁੰਦਾ ਹੈ, ਜਿਸ ਲਈ ਸਮੇਂ ਦੀ ਹਕੂਮਤ ਨੇ ਉਹੋ ਕੁਝ ਕੀਤਾ ਅਤੇ ਕਰ ਰਹੀ ਹੈ, ਜਿਸ ਰਾਹੀਂ ਉਨ੍ਹਾਂ ਨੂੰ ਸਫਲਤਾ ਪ੍ਰਾਪਤ ਹੋਵੇ।

ਸਿੱਖ ਵਿਰੋਧੀਆਂ ਵੱਲੋਂ ਸਿੱਖਾਂ ਦੇ ਨਿਆਰੇਪਣ ਨੂੰ ਦਿੱਤੀ ਚੁਣੌਤੀ ਨੂੰ ਕਬੂਲਦਿਆਂ ਭਾਈ ਕਾਨ੍ਹ ਸਿੰਘ ਨਾਭਾ ਨੇ ਆਪਣੀ ਕਿਤਾਬ 'ਹਮ ਹਿੰਦੂ ਨਹੀਂ' ਰਾਹੀਂ ਦੁਨੀਆ ਦੇ ਲੋਕਾਂ ਸਾਹਮਣੇ ਆਪਣੇ ਨਿਆਰਪੇਣ ਦੀ ਦਾਸਤਾਨ ਰੱਖੀ। ਜਦੋਂ ਸਿੱਖਾਂ ਨੇ ਇਹ ਜਾਣ ਲਿਆ ਕਿ ਸਿੱਖ ਇਕ ਵੱਖਰੀ ਕੌਮ ਹੈ ਤਾਂ ਹਿੰਦੂ ਬਹੁ-ਗਿਣਤੀ ਨੇ ਸਿੱਖਾਂ ਦੇ ਸਿਰ ਉੱਤੇ ਵੱਖਵਾਦੀ ਹੋਣ ਦਾ ਇਲਜ਼ਾਮ ਮੜ੍ਹ ਕੇ ਇਨ੍ਹਾਂ ਨੂੰ ਦੇਸ਼-ਧ੍ਰੋਹੀ, ਵੱਖਵਾਦੀ, ਅੱਤਵਾਦੀ, ਖ਼ਾਲਿਸਤਾਨੀ ਆਦਿ ਨਾਮ ਦੇਣੇ ਸ਼ੁਰੂ ਕਰ ਦਿੱਤੇ, ਜਿਹੜੇ ਕਿ ਹਿੰਦੂ ਪ੍ਰੈੱਸ ਰਾਹੀਂ ਹੋਰ ਜ਼ਿਆਦਾ ਭੰਡੇ ਗਏ। ਜਦੋਂ ਕਿ ਸਿੱਖਾਂ ਦਾ ਆਪਣੇ ਆਪ ਨੂੰ ਹਿੰਦੂਆਂ ਤੋਂ ਵੱਖਰਾ ਦਰਸਾਉਣਾ ਇਕ ਨਿਰੋਲ ਧਾਰਮਿਕ ਨੁਕਤਾ ਸੀ। ਸ. ਨਰੈਣ ਸਿੰਘ ਨੇ ਇਸ ਸਬੰਧੀ ਸ਼ੁਨਦਓ ਛਓਲਚੁਟਟਓ ਅਖ਼ਬਾਰ ਦੇ ਹਵਾਲੇ ਨਾਲ ਹਿੰਦੂਆਂ ਵੱਲੋਂ ਕੱਢੇ ਇਕ ਜਲੂਸ ਅੰਦਰ ਲਾਏ ਨਾਅਰਿਆਂ ਦਾ ਜ਼ਿਕਰ ਕੀਤਾ ਹੈ-- *ਕਛ ਕੰਘਾ ਤੇ ਕ੍ਰਿਪਾਨ ਇਨ ਕੋ ਭੇਜੋ ਪਾਕਿਸਤਾਨ* ਅਤੇ *ਸਿਰ ਉੱਤੇ ਪਗੜੀ ਰਹਿਣ ਨਹੀਂ ਦੇਣੀ ਮੂੰਹ ਉੱਤੇ ਮੱਖੀ ਬਹਿਣ ਨੀ ਦੇਣੀ। (ਕਿਉਂ ਕੀਤੋ ਵੇਸਾਹੁ, ਪੰਨਾ ੬੪)।*

ਗੁਰੂ ਸਾਹਿਬਾਨ ਵੱਲੋਂ ਕਥਿਤ ਨੀਵੇਂ ਲੋਕਾਂ ਨੂੰ ਉੱਚੇ ਚੁੱਕਣ ਕਾਰਨ ਹੌਲੇ-ਹੌਲੇ ਬ੍ਰਾਹਮਣੀ ਉੱਚ ਜਾਤੀਆਂ ਦੀ ਮਾਣ-ਪ੍ਰਤਿਸ਼ਠਤਾ ਘਟਣ ਲੱਗੀ। ੧੯੪੭ ਈ. ਦੀ ਦੇਸ਼ ਵੰਡ ਤੋਂ ਬਾਅਦ ਅਜ਼ਾਦ ਭਾਰਤ ਵਿਚ ਸਿੱਖਾਂ ਦੀ ਗਿਣਤੀ ਬਹੁਤ ਘੱਟ ਰਹਿ ਗਈ

**ਸਹਾਇਕ ਪ੍ਰੋਫ਼ੈਸਰ (ਧਰਮ ਅਧਿਐਨ), ਯੂਨੀਵਰਸਿਟੀ ਕਾਲਜ ਮੀਰਾਂਪੁਰ (ਕਾਂਸਟੀਚੂਐਂਟ ਕਾਲਜ, ਪੰਜਾਬੀ ਯੂਨੀਵਰਸਿਟੀ, ਪਟਿਆਲਾ) ਮੋ: +੯੧੯੯੮੮੦੦੪੭੩੩*

ਤੇ ਭਾਰਤ ਲੱਗਭਗ ਹਿੰਦੂ ਦੇਸ਼ ਬਣ ਗਿਆ, ਜਿਸ ਦੀ ਕੁੱਲ ਗਿਣਤੀ ੮੨ ਫੀਸਦੀ ਸੀ। ਭਾਰਤੀ ਸਰਕਾਰ ਨੇ ਸਿੱਖਾਂ ਨੂੰ ਢਾਹ ਲਾਉਣ ਲਈ ਅਨੇਕਾਂ ਯੋਜਨਾਵਾਂ ਘੜੀਆਂ, ਜਿਵੇਂ ਪੱਛਮੀ ਪੰਜਾਬ ਤੋਂ ਆਏ ਸਿੱਖ ਪਰਵਾਰਾਂ ਦੇ ਭਾਰਤ ਅੰਦਰ ਵੱਸਣ ਦੇ ਟਿਕਾਣੇ ਨਿਯਤ ਕਰਨੇ, ਜਿਸ ਦੀ ਤਹਿ ਵਿਚ ਨੀਤੀ ਇਹ ਸੀ ਕਿ ਜਿੱਥੋਂ ਤਕ ਸੰਭਵ ਹੋਵੇ ਸਿੱਖਾਂ ਨੂੰ ਇਕੱਠੇ ਨਾ ਹੋਣ ਦਿੱਤਾ ਜਾਵੇ। ਜਿਨ੍ਹਾਂ ਜ਼ਿਲ੍ਹਿਆਂ, ਤਹਿਸੀਲਾਂ ਜਾਂ ਰਿਆਸਤਾਂ ਵਿਚ ਸਿੱਖ ਵਸੋਂ ਪਹਿਲੋਂ ਹੀ ਵਧੇਰੇ ਸੀ, ਉੱਥੇ ਪੱਛਮੀ ਇਲਾਕਿਆਂ ਤੋਂ ਆਏ ਹਿੰਦੂ ਵਸਾਏ ਗਏ ਅਤੇ ਸਿੱਖ ਸ਼ਰਨਾਰਥੀਆਂ ਨੂੰ ਹਿੰਦੂ ਬਹੁਸੰਮਤੀ ਵਾਲੇ ਇਲਾਕਿਆਂ ਵਿਚ ਭੇਜਿਆ ਗਿਆ।

ਇਸ ਤੋਂ ਪਿੱਛੋਂ ਬੋਲੀਆਂ ਦੇ ਆਧਾਰ ਉੱਤੇ ਸੂਬਿਆਂ ਦੀ ਹੱਦ-ਬੰਦੀ ਦਾ ਸਵਾਲ ਛਿੜਿਆ ਤਾਂ ਵੀ ਪੰਜਾਬੀ ਬੋਲੀ ਨੂੰ ਨਾ ਮਾਨਤਾ ਦਿੱਤੀ ਗਈ ਅਤੇ ਨਾ ਹੀ ਇਸ ਦਾ ਵੱਖਰਾ ਸੂਬਾ ਬਣਾਇਆ ਗਿਆ। ਪੰਜਾਬੀ ਸੂਬਾ ਬਣਨ ਦਾ ਮਤਲਬ ਪੰਜਾਬ ਦੀ ਰਾਜ ਅਤੇ ਵਿੱਦਿਆ ਭਾਸ਼ਾ ਪੰਜਾਬੀ ਅਤੇ ਇਸ ਦੀ ਲਿਪੀ ਗੁਰਮੁਖੀ ਹੋਣਾ ਸੀ, ਜਿਸ ਨਾਲ ਸਿੱਖਾਂ ਦੇ ਧਰਮ ਪ੍ਰਚਾਰ ਵਿਚ ਵੀ ਵਾਧਾ ਹੋਣਾ ਸੁਭਾਵਿਕ ਸੀ, ਪਰੰਤੂ ਇਹ ਸਭ ਕੁਝ ਦੇਸ਼ ਦੀ ਪੰਥ ਵਿਰੋਧੀ ਜਾਤੀ ਕਿਵੇਂ ਬਰਦਾਸ਼ਤ ਕਰ ਸਕਦੀ ਸੀ ਕਿ ਪੰਜਾਬੀ ਅਤੇ ਗੁਰਮੁਖੀ ਵਧੇ ਫੁਲੇ। ਅਜਿਹੀ ਫਿਰਕੂ ਸੋਚ ਨੇ ਹੀ ਪੰਜਾਬ ਦੀ ਹਿੰਦੂ ਜਨਤਾ ਨੂੰ ੧੯੬੧ ਈ. ਦੀ ਮਰਦਮ-ਸ਼ੁਮਾਰੀ ਵਿਚ ਆਪਣੀ ਭਾਸ਼ਾ ਹਿੰਦੀ ਲਿਖਵਾਉਣ ਲਈ ਮਜ਼ਬੂਰ ਕੀਤਾ।

ਇਤਿਹਾਸਿਕ ਸੰਦਰਭ ਵਿਚ ਸਾਨੂੰ ਜੂਨ ੧੯੮੪ ਦੇ ਸਾਕਾ ਨੀਲਾ ਤਾਰਾ ਨੂੰ ਖਾਲਸਾ ਪੰਥ ਦੀ ਤੀਜੀ ਮਹਾਨ ਜਿੱਤ ਦੇ ਰੂਪ ਵਿਚ ਦੇਖਣਾ ਚਾਹੀਦਾ ਹੈ। ਬੇਸ਼ੱਕ ਇਸ ਘੱਲੂਘਾਰੇ ਦੇ ਰਲਵੇਂ-ਮਿਲਵੇਂ ਸਿੱਟੇ ਨਿਕਲੇ, ਪਰੰਤੂ ਫਿਰ ਵੀ ਇਕ ਵਿਸ਼ੇਸ਼ ਨਜ਼ਰੀਏ ਤੋਂ ਇਹ ਸਿੱਖ ਪੰਥ ਦੀ ਮਹਾਨ ਜਿੱਤ ਸੀ, ਜਿਸ ਨੂੰ ਸਿੱਖ ਵਿਰੋਧੀਆਂ ਨੇ ਜਾਣ-ਬੁਝ ਕੇ ਇਕ ਸਾਜ਼ਿਸ਼ ਅਧੀਨ ਲੋਕਾਂ ਉੱਤੇ ਪਰਦਾ ਪਾਉਣ ਦੀ ਕੋਸ਼ਿਸ਼ ਕੀਤੀ। ਇਸ ਵਿਚ ਮੀਡੀਆ ਦਾ ਵੀ ਵਿਸ਼ੇਸ਼ ਯੋਗਦਾਨ ਰਿਹਾ ਹੈ। ਮੀਡੀਆ ਨੇ ਇਸ ਘੱਲੂਘਾਰੇ ਦੇ ਵੱਖੋ-ਵੱਖਰੇ ਪਹਿਲੂਆਂ ਨੂੰ ਤੋੜ-ਮਰੋੜ ਕੇ ਲੋਕਾਂ ਸਾਹਮਣੇ ਪੇਸ਼ ਕੀਤਾ, ਪਰੰਤੂ ਫਿਰ ਵੀ ਸੱਚ ਤਾਂ ਸੱਚ ਹੀ ਹੈ, ਜਿਸ ਨੂੰ ਕੋਈ ਝੁਠਲਾ ਨਹੀਂ ਸਕਦਾ। ਇੰਨਾ ਜ਼ਰੂਰ ਹੈ ਕਿ ਸਮੇਂ ਦੀਆਂ ਆਪਣੀਆਂ ਮਜ਼ਬੂਰੀਆਂ ਕਰਕੇ ਕੁਝ ਚਿਰ ਲਈ ਸੱਚ ਉੱਤੇ ਪਰਦਾ ਜ਼ਰੂਰ ਪਾਇਆ ਜਾ ਸਕਦਾ ਹੈ।

ਜ਼ਿਕਰਯੋਗ ਹੈ ਕਿ ਸਾਕਾ ਨੀਲਾ ਤਾਰਾ ਨੂੰ ਹਮੇਸ਼ਾਂ ਲਈ ਯਾਦ ਰੱਖਣਾ ਠੀਕ ਹੈ, ਪਰ ਕੇਵਲ ਜ਼ਖ਼ਮ ਵਜੋਂ ਨਹੀਂ। ਇਹੋ ਜਿਹਾ ਜ਼ਖ਼ਮ ਕੋਈ ਕੌਮ ਭੁੱਲ ਨਹੀਂ ਸਕਦੀ, ਜੇ ਉਹ ਜਿਉਂਦੀ ਕੌਮ ਹੈ ਅਤੇ ਆਪਣੇ ਭਵਿੱਖ ਵਿਚ ਵਿਸ਼ਵਾਸ ਰੱਖਦੀ ਹੈ। ਕੌਮ ਵਜੋਂ ਜਿਊਂਦੇ ਰਹਿਣ ਦੀ ਨਿਸ਼ਾਨੀ ਹਰ ਡੂੰਘੇ ਜ਼ਖ਼ਮ ਨੂੰ ਚੇਤੰਨਤਾ ਵਿਚ ਬਦਲਣ ਦੀ ਸ਼ਕਤੀ ਰੱਖਦੀ ਹੈ।

ਪਿਛਲੇ ਘੱਲੂਘਾਰਿਆਂ ਵੇਲੇ ਨਵਾਬ ਕਪੂਰ ਸਿੰਘ ਵਰਗੇ ਕੌਮੀ ਆਗੂ ਸਨ

ਜਿਹੜੇ ਨਿਮਰਤਾ ਅਤੇ ਸੇਵਾ ਦੇ ਪੁੰਜ ਸਨ, ਪਹਿਲੇ ਘੱਲੂਘਾਰਿਆਂ ਵੇਲੇ ਸਰਬੱਤ ਖਾਲਸੇ ਰਾਹੀਂ ਗੁਰਮਤੇ ਪਾਸ ਕੀਤੇ ਜਾਂਦੇ ਸਨ, ਪਹਿਲੀਆਂ ਲੜਾਈਆਂ ਸਮੇਂ ਦੁਸ਼ਮਣਾਂ ਨਾਲ ਟੱਕਰ ਲੈਣ ਵਾਲੇ ਸਿੰਘਾਂ ਉੱਪਰ ਸਾਰਾ ਪੰਥ ਜਾਨ ਵਾਰਦਾ ਸੀ, ਵੱਡੇ ਘੱਲੂਘਾਰੇ ਵੇਲੇ ਭਾਰੀ ਗਿਣਤੀ ਵਿਚ ਸਿੱਖ ਕਤਲ-ਏ-ਆਮ ਤੋਂ ਰੰਝ ਵਿਚ ਆਏ ਇਕ ਸਿੰਘ ਨੇ ਕਲਗੀਆਂ ਵਾਲੇ ਪਾਤਸ਼ਾਹ ਅੱਗੇ ਅਰਦਾਸ ਕੀਤੀ ਸੀ :

*ਪੰਥ ਕੋ ਜੋ ਰਾਖੋਗੇ ਗ੍ਰੰਥ ਕੀ ਰਹੇਗੀ ਨਾਥ।*
*ਰਾਖੋਗੇ ਨਾ ਪੰਥ ਤੋ ਗ੍ਰੰਥ ਕਉਣ ਮਾਨੈਗੋ॥*

*(ਭਾਈ ਰਤਨ ਸਿੰਘ (ਭੰਗੂ), ਸ੍ਰੀ ਗੁਰ ਪੰਥ ਪ੍ਰਕਾਸ਼)*

**ਧਰਮ ਯੁੱਧ ਮੋਰਚਾ :**

ਅਗਸਤ ੧੯੮੨ ਵਿਚ ਸੰਤ ਹਰਚੰਦ ਸਿੰਘ ਲੌਂਗੋਵਾਲ ਦੀ ਅਗਵਾਈ ਹੇਠ ਸ੍ਰੀ ਅਕਾਲ ਤਖਤ ਸਾਹਿਬ ਉੱਤੇ ਅਰਦਾਸ ਕਰ ਕੇ ਅਕਾਲੀਆਂ ਨੇ ਧਰਮ ਯੁੱਧ ਮੋਰਚਾ ਅਰੰਭ ਕੀਤਾ। ਉਨ੍ਹਾਂ ਇਹ ਪ੍ਰਣ ਕੀਤਾ ਕਿ ਜਿੰਨਾ ਚਿਰ ਉਨ੍ਹਾਂ ਦੀਆਂ ਮੰਗਾਂ-- ਅਨੰਦਪੁਰ ਸਾਹਿਬ ਦਾ ਮਤਾ, ਐਸ.ਵਾਈ.ਐਲ ਨਹਿਰ ਦੀ ਖੁਦਾਈ ਰੋਕਣਾ (ਕਿਉਂਕਿ ਪੰਜਾਬ ਕੋਲ ਕੋਈ ਵਾਧੂ ਪਾਣੀ ਨਹੀਂ ਕਿ ਹੋਰ ਰਾਜਾਂ ਨੂੰ ਦਿੱਤਾ ਜਾ ਸਕੇ) ਅਤੇ ਚੰਡੀਗੜ੍ਹ ਤੇ ਹੋਰ ਪੰਜਾਬੀ ਬੋਲਦੇ ਇਲਾਕਿਆਂ ਨੂੰ ਪੰਜਾਬ ਵਿਚ ਸ਼ਾਮਲ ਕਰਨਾ ਆਦਿ, ਪੂਰੀਆਂ ਨਹੀਂ ਹੋਣਗੀਆਂ, ਉਨ੍ਹਾ ਚਿਰ ਉਹ ਆਪਣਾ ਮੋਰਚਾ ਖ਼ਤਮ ਨਹੀਂ ਕਰਨਗੇ। ਦਮਦਮੀ ਟਕਸਾਲ, ਬੱਬਰ ਖਾਲਸਾ, ਦਲ ਖਾਲਸਾ, ਅਖੰਡ ਕੀਰਤਨੀ ਜੱਥਾ ਅਤੇ ਸਾਰੇ ਅਕਾਲੀ ਜਥਿਆਂ ਨੇ ਏਕਤਾ ਕਰਕੇ ਇਸ ਮੋਰਚੇ ਵਿਚ ਹਿੱਸਾ ਲਿਆ, ਪਰੰਤੂ ਸਰਕਾਰ ਨੇ ਇਹ ਮੰਗਾਂ ਮੰਨਣ ਦੀ ਬਜਾਏ ਟਾਲ-ਮਟੋਲ ਕੀਤੀ, ਕਿਉਂਕਿ ਇੰਦਰਾ ਗਾਂਧੀ ਦੇ ਮਨ ਵਿਚ ੧੯੭੪ (ਐਮਰਜੈਂਸੀ) ਵਾਲੀ ਕੁੜੱਤਣ ਇਕ ਸਾਜ਼ਿਸ਼ ਦਾ ਰੂਪ ਧਾਰਨ ਕਰ ਚੁੱਕੀ ਸੀ।

ਮੀਡੀਆ ਨੇ ਸਿੱਖਾਂ ਨੂੰ ਬਦਨਾਮ ਕਰਨ ਹਿੱਤ ਇਕ ਸੰਘਰਸ਼ ਅਰੰਭਿਆ ਜਿਸ ਤਹਿਤ ਇਸ ਧਰਮ ਯੁੱਧ ਮੋਰਚੇ ਨੂੰ ਪੰਜਾਬ ਦੇ ਹਿੰਦੂਆਂ ਦੇ ਵਿਰੋਧ ਵਿਚ ਪੇਸ਼ ਕੀਤਾ ਗਿਆ। ਉਨ੍ਹਾਂ ਮੁਤਾਬਿਕ ਇਹ ਇਕ ਕਬਜ਼ੇ ਦੀ ਲਹਿਰ ਸੀ। ਐਸੀ ਮਾੜੀ ਸੋਚ ਲੈ ਕੇ ਵਿਰੋਧੀਆਂ ਨੇ ਮਰੀਆਂ ਗਊਆਂ ਦੇ ਅੰਗ ਮੰਦਰਾਂ ਵਿਚ ਸੁੱਟਣੇ ਸ਼ੁਰੂ ਕੀਤੇ। ਇੱਥੋਂ ਤਕ ਕਿ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਵਿਚ ਵੀ ਸਿਗਰਟਾਂ ਤੇ ਬੀੜੀਆਂ ਸੁੱਟੀਆਂ ਗਈਆਂ। ਇਹ ਅਫ਼ਵਾਹਾਂ ਫੈਲਾਅ ਦਿੱਤੀਆਂ ਗਈਆਂ ਕਿ ਸੈਂਕੜੇ ਹਜ਼ਾਰਾਂ ਹਿੰਦੂਆਂ ਨੂੰ ਕਤਲ ਕਰ ਦਿੱਤਾ ਗਿਆ ਹੈ ਅਤੇ ਸਿੱਖ ਇਕ ਹਥਿਆਰਬੰਦ ਲਹਿਰ ਚਲਾਉਣ ਦੀ ਤਿਆਰੀ ਵਿਚ ਹਨ ਤਾਂ ਜੋ ਹਿੰਦੂਆਂ ਨੂੰ ਪੰਜਾਬ ਤੋਂ ਬਾਹਰ ਕੱਢਿਆ ਜਾ ਸਕੇ। ਸਿੱਟੇ ਵਜੋਂ, ਜਦੋਂ ਧਰਮ ਯੁੱਧ ਮੋਰਚੇ ਦੇ ਮੁੱਖ ਆਗੂ ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਇਹ ਬਿਆਨ ਦਿਤਾ ਕਿ ਆਉਣ ਵਾਲੀਆਂ ਏਸ਼ੀਅਨ ਖੇਡਾਂ (੧੯੮੨) ਵਿਚ ਸਿੱਖ ਸਮੁੱਚੇ ਸੰਸਾਰ ਦੇ ਲੋਕਾਂ ਨੂੰ ਇਹ ਦੱਸਣਗੇ ਕਿ ਕਿਵੇਂ ਸਿੱਖਾਂ ਨੂੰ ੧੯੪੭ ਤੋਂ ਬਾਅਦ ਆਪਣੇ

ਦੇਸ਼ ਵਿਚ ਹੀ ਗ਼ੁਲਾਮੀ ਸਹਿਣੀ ਪੈ ਰਹੀ ਹੈ ਅਤੇ ਸਿੱਖਾਂ ਨੂੰ ਬਦਨਾਮ ਕੀਤਾ ਜਾ ਰਿਹਾ ਹੈ ਅਤੇ ਦੇਸ਼ ਦੀ ਵੰਡ ਸਮੇਂ ਸਿੱਖਾਂ ਨਾਲ ਕੀਤੇ ਵਾਅਦੇ ਪੂਰੇ ਨਹੀਂ ਹੋਏ। ਇਸ ਬਿਆਨ ਦੇ ਬਦਲ ਵਜੋਂ ਦੇਸ਼ ਦੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੇ ਹਰਿਆਣਾ ਦੇ ਮੁੱਖ ਮੰਤਰੀ ਭਜਨ ਲਾਲ ਰਾਹੀਂ ਸਿੱਖਾਂ ਨੂੰ ਜ਼ਲੀਲ ਕਰਨ ਦੀ ਤਿਆਰੀ ਕਰ ਲਈ। ਦਿੱਲੀ ਜਾਣ ਵਾਲੇ ਹਰੇਕ ਸਿੱਖ ਨੂੰ ਰੋਕ ਕੇ ਪਰੇਸ਼ਾਨ ਕੀਤਾ ਜਾਣ ਲੱਗਾ। ਸਿੱਖਾਂ ਦੀ ਤਲਾਸ਼ੀ ਲਈ ਜਾਣ ਲੱਗੀ ਤੇ ਉਨ੍ਹਾਂ ਨਾਲ ਭੈੜਾ ਸਲੂਕ ਕੀਤਾ ਜਾਣ ਲੱਗਾ। ਇੱਥੋਂ ਤਕ ਕਿ ਬਹੁਚਰਚਿਤ ਸਿੱਖ ਜਿਵੇਂ ਕਿ ਸਾਬਕਾ ਮੰਤਰੀ ਸ. ਸਵਰਨ ਸਿੰਘ, ਏਅਰ ਚੀਫ ਮਾਰਸ਼ਲ ਅਰਜਨ ਸਿੰਘ, ਜਰਨਲ ਸੁਬੇਗ ਸਿੰਘ ਅਤੇ ਲੈਫਟੀਨੈਂਟ ਜਰਨਲ ਜੇ.ਐਸ. ਅਰੋੜਾ ਆਦਿ ਨੂੰ ਵੀ ਨਹੀਂ ਬਖਸ਼ਿਆ ਗਿਆ। ਇਸ ਸਭ ਕੁਝ ਪਿੱਛੇ ਸਰਕਾਰ ਦਾ ਮਨੋਰਥ ਸਿੱਖਾਂ ਨੂੰ ਇਹ ਦੱਸਣਾ ਸੀ ਕਿ ਸਿੱਖ ਨਾ ਕੇਵਲ ਭਾਰਤ ਵਿਚ ਤੀਜੇ ਦਰਜੇ ਦੇ ਲੋਕ ਹਨ, ਬਲਕਿ ਇਸ ਦੇਸ਼ ਦੇ ਨਾ-ਪਸੰਦ ਨਾਗਰਿਕ ਵੀ ਹਨ। ਇਸ ਸਭ ਕੁਝ ਦੇ ਵਿਰੋਧ ਵਿਚ ਕਿਸੇ ਨੇ ਅਵਾਜ਼ ਨਹੀਂ ਉਠਾਈ; ਨਾ ਹੀ ਪੰਜਾਬ ਸਰਕਾਰ ਨੇ, ਨਾ ਕੇਂਦਰ ਸਰਕਾਰ ਨੇ, ਨਾ ਹੀ ਹਿੰਦੂ ਇੰਟੈਲੀਜੈਂਸੀਆਂ ਅਤੇ ਨਾ ਹੀ ਨੈਸ਼ਨਲ ਪ੍ਰੈੱਸ ਨੇ। ਵਧੇਰੇ ਕਰਕੇ ਅਖ਼ਬਾਰਾਂ ਨੇ ਸਿੱਖਾਂ ਨਾਲ ਹੋ ਰਹੇ ਇਸ ਬਦਸਲੂਕ ਬਾਰੇ ਕੋਈ ਖ਼ਬਰ ਨਾ ਲਾਈ, ਜਿਵੇਂ ਕਿ ਇਹ ਕਿਸੇ ਵੀ ਤਰ੍ਹਾਂ ਕੰਮ ਦੀਆਂ ਖ਼ਬਰਾਂ ਹੀ ਨਾ ਹੋਣ। ਕਿਸੇ ਵੀ ਕਾਂਗਰਸੀ ਸਿੱਖ ਨੇ ਆਪਣੇ ਅਹੁਦੇ ਤੋਂ ਇਸ ਦੇ ਰੋਸ ਵਜੋਂ ਅਸਤੀਫ਼ਾ ਨਹੀਂ ਦਿੱਤਾ ਅਤੇ ਨਾ ਹੀ ਕੋਈ ਅਵਾਜ਼ ਉਠਾਈ। ਇੰਦਰਾ ਗਾਂਧੀ ਨੂੰ ਯਕੀਨ ਹੋ ਗਿਆ ਕਿ ਕਾਂਗਰਸੀ ਸਿੱਖ ਪੂਰੀ ਤਰ੍ਹਾਂ ਉਸ ਦੇ ਅਧੀਨ ਹਨ ਅਤੇ ਕੋਈ ਵੀ ਇੰਦਰਾ ਦੁਆਰਾ ਅਕਾਲੀਆਂ ਅਤੇ ਸਿੱਖਾਂ ਉੱਤੇ ਕੀਤੇ ਗਏ ਕਿਸੇ ਵੀ ਹਮਲੇ ਜਾਂ ਜ਼ੁਲਮ ਦੇ ਰੋਸ ਵਜੋਂ ਉਂਗਲ ਨਹੀਂ ਚੁੱਕੇਗਾ। ਫਰਵਰੀ ੧੯੮੩ ਵਿਚ ਗੁਰਦੁਆਰਾ ਬੰਗਲਾ ਸਾਹਿਬ (ਦਿੱਲੀ) ਵਿਖੇ ਇੰਦਰਾ ਗਾਂਧੀ ਨੇ ਕੇਵਲ ਤਿੰਨ ਧਾਰਮਿਕ ਮੰਗਾਂ ਛੱਡ ਕੇ ਬਾਕੀ ਸਾਰੀਆਂ ਮੰਗਾਂ ਮੰਨਣ ਤੋਂ ਸਾਫ਼ ਇਨਕਾਰ ਕਰ ਦਿੱਤਾ। ਇਹ ਤਿੰਨ ਮੰਗਾਂ ਸਨ-- ਸ੍ਰੀ ਅੰਮ੍ਰਿਤਸਰ ਨੂੰ ਧਾਰਮਿਕ ਸ਼ਹਿਰ ਦਾ ਦਰਜਾ ਦੇਣਾ, ਜਹਾਜ਼ ਵਿਚ ਸਿੱਖਾਂ ਨੂੰ ੪ ਇੰਚ ਦੀ ਕਿਰਪਾਨ ਨਾਲ ਸਫ਼ਰ ਕਰਨ ਦੀ ਆਗਿਆ ਦੇਣੀ ਅਤੇ ਜਲੰਧਰ ਰੇਡੀਓ ਸਟੇਸ਼ਨ ਵੱਲੋਂ ਸ੍ਰੀ ਹਰਿਮੰਦਰ ਸਾਹਿਬ ਤੋਂ ਗੁਰਬਾਣੀ ਕੀਰਤਨ ਦਾ ਸਿੱਧਾ ਪ੍ਰਸਾਰਣ। ਮਿਤੀ ੦੧.੦੪.੧੯੮੩ ਨੂੰ ਸਿੱਖਾਂ ਨੇ ਸ਼ਾਂਤਮਈ ਢੰਗ ਨਾਲ 'ਰਸਤਾ ਰੋਕੋ ਮੋਰਚੇ' ਦਾ ਅਰੰਭ ਕੀਤਾ, ਪਰੰਤੂ ਪ੍ਰਦਰਸ਼ਨਕਾਰੀਆਂ ਉੱਤੇ ਪੁਲਿਸ ਨੇ ਬਿਨਾ ਕਿਸੇ ਚੇਤਾਵਨੀ ਦੇ ਅੰਧਾ-ਧੁੰਦ ਗੋਲੀਬਾਰੀ ਕੀਤੀ। ਵਿਰੋਧੀ ਧਿਰ ਦੀ ਇਕ ਟੀਮ ਨੇ, ਜਿਸ ਵਿਚ ਕਿ ਭਾਜਪਾਈ ਏ.ਬੀ. ਵਾਜਪਾਈ ਤੇ ਕਾਮਰੇਡ ਹਰਿਕ੍ਰਿਸ਼ਨ ਸੁਰਜੀਤ ਵੀ ਸ਼ਾਮਲ ਸਨ, ਆਪਣੀ ਰਿਪੋਰਟ ਵਿਚ ਇਸ ਘਟਨਾ ਨੂੰ ਬਹੁਤ ਮੰਦਭਾਗੀ ਦੱਸਿਆ ਅਤੇ ਕਿਹਾ ਕਿ ਇਹ ਪੁਲਿਸ ਦੁਆਰਾ ਕੁੱਪ ਕਲਾਂ ਅਤੇ ਮਲੇਰਕੋਟਲੇ ਵਿਖੇ ਬਹੁਤ ਹੀ ਦਿਲ ਨੂੰ ਕੰਬਾਉਣ ਵਾਲੀਆਂ ਵਧੀਕੀਆਂ ਕੀਤੀਆਂ ਗਈਆਂ ਹਨ (ਟ੍ਰਿਬਿਊਨ, ਅਪ੍ਰੈਲ ੧੦,

ਇੰਡੀਆ ਟੂਡੇ, ਅਪ੍ਰੈਲ ੩੦, ੧੯੮੩)। ਇਸੇ ਲੜੀ ਵਿਚ ਸੰਤ ਹਰਚੰਦ ਸਿੰਘ ਲੌਂਗੋਵਾਲ ਦੇ ਕਹਿਣ ਉੱਤੇ ੦੮.੦੨.੧੯੮੪ ਨੂੰ ਪੂਰਾ ਪੰਜਾਬ ਬੰਦ ਰਿਹਾ। ਉਧਰੋਂ ਹਿੰਦੂ ਸੁਰੱਕਸ਼ਾ ਸਮਿਤੀ ਨੇ ਵੀ ੧੪.੦੨.੧੯੮੪ ਨੂੰ ਪੰਜਾਬ ਬੰਦ ਦਾ ਐਲਾਨ ਕਰ ਦਿਤਾ। ਸਿੱਟੇ ਵਜੋਂ ਸਿੱਖਾਂ ਵਿਰੁੱਧ ਬਹੁਤ ਹੀ ਵੱਡੇ ਪੱਧਰ ਉੱਤੇ ਖ਼ੂਨ ਖ਼ਰਾਬਾ ਹੋਇਆ। ਸਾਰੇ ਹਿਮਾਚਲ, ਹਰਿਆਣਾ ਅਤੇ ਪੰਜਾਬ ਦੇ ਗੁਰਦੁਆਰਾ ਸਾਹਿਬਾਨ ਦੀ ਬੇਅਦਬੀ ਕੀਤੀ ਗਈ। ਹਿੰਦੂ ਬਦਮਾਸ਼ਾਂ ਨੇ ਇਕੱਲੇ ਸ੍ਰੀ ਅੰਮ੍ਰਿਤਸਰ ਵਿਚ ੫੬ ਥਾਵਾਂ ਉੱਤੇ ਸਿੱਖਾਂ ਉੱਪਰ ਹਮਲਾ ਕੀਤਾ। ਹਿੰਦੂ ਬਦਮਾਸ਼ਾਂ ਦੇ ਇਕ ਇਕੱਠ, ਜਿਸ ਦੀ ਅਗਵਾਈ ਸਾਬਕਾ ਬੀ.ਜੇ.ਪੀ. ਐਮ.ਐਲ.ਏ. ਕੇਵਲ ਕ੍ਰਿਸ਼ਨ ਕਰ ਰਿਹਾ ਸੀ, ਨੇ ਰੇਲਵੇ ਸਟੇਸ਼ਨ, ਸ੍ਰੀ ਅੰਮ੍ਰਿਤਸਰ ਵਿਖੇ ਸੁਸ਼ੋਭਿਤ ਸ੍ਰੀ ਦਰਬਾਰ ਸਾਹਿਬ ਦੇ ਮਾਡਲ ਨੂੰ ਲੱਤ ਮਾਰ ਕੇ ਤੋੜ ਦਿੱਤਾ ਅਤੇ ਸ੍ਰੀ ਗੁਰੂ ਰਾਮਦਾਸ ਜੀ ਦੀ ਇਕ ਤਸਵੀਰ ਜੋ ਉੱਥੇ ਹੀ ਸਟੇਸ਼ਨ ਉੱਤੇ ਲੱਗੀ ਹੋਈ ਸੀ, ਉੱਤੇ ਸਿਗਰਟਾਂ ਲਗਾ ਕੇ ਆਪਣੀ ਮਾੜੀ ਸੋਚ ਦਾ ਪ੍ਰਗਟਾਵਾ ਕੀਤਾ।

ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਅਸਲ ਵਿਚ ਪਹਿਲੇ ਸ਼ਖ਼ਸ ਸਨ ਜਿਨ੍ਹਾਂ ਨੇ ਇਸ ਧਰਮ ਯੁੱਧ ਮੋਰਚੇ ਦੀ ਸ਼ੁਰੂਆਤ ਕੀਤੀ ਸੀ। ਸੰਤ ਜਰਨੈਲ ਸਿੰਘ ਬਹੁਤ ਹੀ ਦੂਰ-ਦ੍ਰਿਸ਼ਟੀ ਵਾਲੇ ਤੇ ਸੁਲਝੇ ਹੋਏ ਵਿਅਕਤੀ ਸਨ। ਉਨ੍ਹਾਂ ਨੇ ਛੇਤੀ ਹੀ ਇਹ ਬੁਝ ਲਿਆ ਕਿ ਇੰਦਰਾ ਗਾਂਧੀ ਉਨ੍ਹਾਂ ਨਾਲ ਇਕ ਗੰਭੀਰ ਚਾਲ ਖੇਡ ਰਹੀ ਹੈ ਤੇ ਉਸ ਨੇ ਉਨ੍ਹਾਂ ਦੀ ਕੋਈ ਵੀ ਮੰਗ ਮੰਨਣੀ ਨਹੀਂ। ਸਿੱਖਾਂ ਨੂੰ ਬਦਨਾਮ ਕਰਨ ਉਪਰੰਤ ਉਨ੍ਹਾਂ ਅੰਦਰ ਇਕ ਡਰ ਪੈਦਾ ਕਰ ਕੇ ਉਹ ਮੋਰਚਾ ਖ਼ਤਮ ਕਰਨ ਲਈ ਸ੍ਰੀ ਦਰਬਾਰ ਸਾਹਿਬ ਉੱਤੇ ਹਮਲਾ ਕਰ ਕੇ ਵੱਧ ਤੋਂ ਵੱਧ ਸਿੱਖਾਂ ਨੂੰ ਮਾਰੇਗੀ ਅਤੇ ਬਚਦੇ ਸਿੱਖ ਲੀਡਰਾਂ ਨੂੰ ਕੈਦ ਕਰੇਗੀ। ਉਨ੍ਹਾਂ ਨੇ ਇਹ ਸਮਝ ਲਿਆ ਸੀ ਕਿ ਉਨ੍ਹਾਂ ਕੋਲ ਕੇਵਲ ਦੋ ਹੀ ਰਸਤੇ ਹਨ। ਪਹਿਲਾ ਇਹ ਕਿ ਉਹ ਤੇ ਉਨ੍ਹਾਂ ਦੇ ਸਾਥੀ ਮੋਰਚਾ ਖ਼ਤਮ ਕਰ ਕੇ ਸ੍ਰੀ ਦਰਬਾਰ ਸਾਹਿਬ ਵਿੱਚੋਂ ਬਾਹਰ ਆ ਜਾਣ। ਅਜਿਹਾ ਕਰਨ ਉੱਤੇ ਨਾ ਕੇਵਲ ਉਨ੍ਹਾਂ ਦੀ ਤੌਹੀਨ ਹੀ ਹੋਣੀ ਸੀ, ਬਲਕਿ ਉਨ੍ਹਾਂ ਨੂੰ ਸਰਕਾਰ ਦੁਆਰਾ ਮਾਰ ਵੀ ਦਿੱਤਾ ਜਾਣਾ ਸੀ, ਕਿਉਂਕਿ ਪਹਿਲਾਂ ਤੋਂ ਹੀ ਸੰਤ ਜਰਨੈਲ ਸਿੰਘ ਦਮਦਮੀ ਟਕਸਾਲ ਦੇ ਜਥੇਦਾਰ ਹੋਣ ਕਰਕੇ ਧਰਮ ਪ੍ਰਚਾਰ ਅਤੇ ਅੰਮ੍ਰਿਤ ਪ੍ਰਚਾਰ ਬਹੁਤ ਹੀ ਵੱਡੇ ਪੱਧਰ ਉੱਤੇ ਕਰ ਰਹੇ ਸਨ, ਜਿਸ ਕਰਕੇ ਪੰਜਾਬ ਦੇ ਲੋਕਾਂ ਵਿਚ ਸੰਤਾਂ ਪ੍ਰਤੀ ਬਹੁਤ ਖਿੱਚ ਸੀ, ਪਰੰਤੂ ਇਹ ਗੱਲ ਸਰਕਾਰ ਨੂੰ ਚੰਗੀ ਨਹੀਂ ਸੀ ਲਗਦੀ ਅਤੇ ਸਰਕਾਰ ਦੁਆਰਾ ਸੰਤਾਂ ਨੂੰ ਖ਼ਤਮ ਕਰਨ ਲਈ ਕਈ ਵਾਰ ਕੋਸ਼ਿਸ਼ਾਂ ਵੀ ਕੀਤੀਆਂ ਗਈਆਂ ਸਨ। ਉਨ੍ਹਾਂ ਨੇ ਇਹ ਵੀ ਸੋਚਿਆ ਕਿ ਉਨ੍ਹਾਂ ਦੁਆਰਾ ਸ੍ਰੀ ਅਕਾਲ ਤਖ਼ਤ ਸਾਹਿਬ ਉੱਤੇ ਕੀਤੀ ਗਈ ਅਰਦਾਸ (ਜੇਕਰ ਉਨ੍ਹਾਂ ਦੀਆਂ ਮੰਗਾਂ ਪੂਰੀਆਂ ਨਾ ਹੋਈਆਂ ਤਾਂ ਉਹ ਮੋਰਚਾ ਖ਼ਤਮ ਨਹੀਂ ਕਰਨਗੇ ਪਰ ਆਪਣੀਆਂ ਜਾਨਾਂ ਵਾਰ ਦੇਣਗੇ) ਤੋਂ ਵੀ ਉਹ ਮੁਨਕਰ ਹੋਣਾ ਸਿੱਖ ਪਰੰਪਰਾਵਾਂ, ਸਿੱਖ ਇਤਿਹਾਸ ਅਤੇ ਸਿੱਖ ਸਿਧਾਂਤਾਂ ਦੇ ਬਿਲਕੁਲ ਉਲਟ ਹੈ।

ਉਨ੍ਹਾਂ ਕੋਲ ਦੂਜਾ ਰਸਤਾ ਸੀ ਕਿ ਉਹ ਆਪਣੇ ਸਾਥੀਆਂ ਸਣੇ ਭਾਰਤੀ ਫੌਜਾਂ ਦਾ

ਡਟ ਕੇ ਮੁਕਾਬਲਾ ਕਰਨ ਤੇ ਇਕ ਸੂਰਮੇ ਵਾਲੀ ਮੌਤ ਮਰਨ। ਸੋ, ਇਸ ਮਨਸੂਬੇ ਨਾਲ ਉਨ੍ਹਾਂ ਨੇ ੧੯੮੩ ਈ. ਵਿਚ ਹੀ ਆਪਣੀਆਂ ਯੋਜਨਾਵਾਂ ਬਣਾਉਣੀਆਂ ਸ਼ੁਰੂ ਕਰ ਦਿੱਤੀਆਂ। ਇਕ-ਇਕ ਕਰਕੇ ਉਨ੍ਹਾਂ ਨੇ ਸਾਬਕਾ ਫੌਜੀਆਂ ਨੂੰ ਸ੍ਰੀ ਦਰਬਾਰ ਸਾਹਿਬ (ਸ੍ਰੀ ਅੰਮ੍ਰਿਤਸਰ) ਦੀ ਰੱਖਿਆ ਵਾਸਤੇ ਲੜਨ ਅਤੇ ਸ਼ਹੀਦੀਆਂ ਪ੍ਰਾਪਤ ਕਰਨ ਲਈ ਪ੍ਰੇਰਿਤ ਕੀਤਾ। ਸੰਤ ਜਰਨੈਲ ਸਿੰਘ ਜੀ ਨੇ ਬਾਬਾ ਦੀਪ ਸਿੰਘ ਜੀ ਤੇ ਬਾਬਾ ਗੁਰਬਖਸ਼ ਸਿੰਘ ਵਰਗੇ ਸ਼ਹੀਦਾਂ ਦੀਆਂ ਕੁਰਬਾਨੀਆਂ ਤੋਂ ਆਪਣੇ ਸਾਥੀਆਂ ਨੂੰ ਜਾਣੂ ਕਰਵਾਇਆ।

ਜਦੋਂ ਸੰਤ ਜਰਨੈਲ ਸਿੰਘ ਜੀ ਨੇ ਸਿਰ ਧੜ ਦੀ ਬਾਜ਼ੀ ਲਾਉਣ ਵਾਲੇ ਸੂਰਮਿਆਂ ਦਾ ਇਕ ਜਥਾ ਤਿਆਰ ਕਰ ਲਿਆ ਤਾਂ ਉਨ੍ਹਾਂ ਮਰਜੀਵੜੇ ਸਿੰਘਾਂ ਨੂੰ ਵੱਖੋ-ਵੱਖਰੇ ਕਮਰਿਆਂ ਵਿਚ ਬਿਠਾ ਕੇ ਬਾਹਰੀ ਸੰਸਾਰ ਨਾਲੋਂ ਤੋੜ ਕੇ ਦਿਨ ਵਿਚ ੧੫ ਤੋਂ ੧੬ ਘੰਟੇ ਮੂਲ ਮੰਤਰ ਤੇ ਗੁਰਬਾਣੀ ਦਾ ਪਾਠ ਕਰਨ ਲਈ ਪ੍ਰੇਰਿਤ ਕੀਤਾ। ਸਤੰਬਰ ੧੯੮੩ ਵਿਚ ਦਰਬਾਰ ਸਾਹਿਬ ਦੇ ਮੰਜੀ ਸਾਹਿਬ ਹਾਲ ਵਿਚ ਸਿੱਖ ਸਟੂਡੈਂਟਸ ਫੈਡਰੇਸ਼ਨ ਦੀ ਸਲਾਨਾ ਕਾਨਫਰੰਸ ਦੌਰਾਨ ਸੰਤ ਜਰਨੈਲ ਸਿੰਘ ਜੀ ਨੇ ਬੜੇ ਹੀ ਉਤਸ਼ਾਹ ਨਾਲ ਤਿੰਨ ਗੱਲਾਂ ਕਹੀਆਂ ਗਈਆਂ:-

੧) ਉਨ੍ਹਾਂ ਨੇ ਹੋਰਨਾਂ ਅਕਾਲੀ ਲੀਡਰਾਂ ਦੇ ਨਾਲ ਸ੍ਰੀ ਅਕਾਲ ਤਖਤ ਸਾਹਿਬ ਉੱਤੇ ਕੀਤੀ ਗਈ ਅਰਦਾਸ ਵਿਚ ਭਾਗ ਲਿਆ ਸੀ ਤੇ ਇਹ ਪ੍ਰਣ ਕੀਤਾ ਸੀ ਕਿ ਉਹ ਆਪਣੀਆਂ ਮੰਗਾਂ ਪੂਰੀਆਂ ਹੋਣ ਤਕ ਸ਼ਾਂਤਮਈ ਢੰਗ ਨਾਲ ਮੋਰਚਾ ਚਾਲੂ ਰੱਖਣਗੇ। ਉਹ ਕਿਸੇ ਵੀ ਪ੍ਰਕਾਰ ਦਾ ਸਮਝੌਤਾ ਨਹੀਂ ਕਰਨਗੇ ਅਤੇ ਲੋੜ ਪੈਣ ਉੱਤੇ ਆਪਣੀ ਕੁਰਬਾਨੀ ਵੀ ਦੇਣਗੇ।

੨) ਉਹ ਇਸ ਗੱਲ ਤੋਂ ਜਾਣੂ ਹਨ ਕਿ ਇੰਦਰਾ ਗਾਂਧੀ ਕਦੇ ਵੀ ਉਨ੍ਹਾਂ ਦੀਆਂ ਮੰਗਾਂ ਪ੍ਰਵਾਨ ਨਹੀਂ ਕਰਨ ਲੱਗੀ ਤੇ ਉਹ ਹੋਰ ਤਰੀਕੇ ਦੀਆਂ ਗੱਲਾਂ-ਬਾਤਾਂ ਕਰਨ ਲਈ ਆਪਣਾ ਪੱਖ ਰਖੇਗੀ ਅਤੇ ਅੰਤ ਇਸ ਮਨਸੂਬੇ ਨਾਲ ਭਾਰਤੀ ਸੈਨਾ ਨੂੰ ਦਰਬਾਰ ਸਾਹਿਬ ਉੱਤੇ ਹਮਲਾ ਕਰਨ ਲਈ ਕਹੇਗੀ। ਉਸ ਦਾ ਇਹ ਖ਼ਿਆਲ ਹੈ ਕਿ ਸਿੱਖ ਨਾ ਕੇਵਲ ਸਰੀਰਕ ਤੌਰ ਉੱਤੇ ਆਤਮ ਸਮਰਪਣ ਕਰਨਗੇ, ਬਲਕਿ ਆਪਣੀਆਂ ਮੰਗਾਂ ਵੀ ਤਿਆਗ ਦੇਣਗੇ।

੩) ਉਹ ਆਪਣੀ ਪੂਰੀ ਸ਼ਕਤੀ ਨਾਲ ਭਾਰਤੀ ਸੈਨਾ ਨੂੰ ਸ੍ਰੀ ਦਰਬਾਰ ਸਾਹਿਬ ਵਿਚ ਦਾਖ਼ਲ ਹੋਣ ਤੋਂ ਰੋਕਣਗੇ ਅਤੇ ਉਹ ਸਿੱਖ ਪਰੰਪਰਾ ਅਨੁਸਾਰ ਇਸ ਗੱਲ ਲਈ ਕਿਸੇ ਵੀ ਹੱਦ ਤਕ ਜਾਣ ਲਈ ਤਿਆਰ ਹਨ ਕਿ ਉਹ ਤੇ ਉਨਾਂ ਦੇ ਸਾਥੀ ਆਪਣੀ ਬਹਾਦਰੀ ਦਾ ਸਬੂਤ ਭਾਰਤੀ ਸੈਨਿਕਾਂ ਨੂੰ ਵੱਡੀ ਗਿਣਤੀ ਵਿਚ ਮਾਰ ਕੇ ਦੇਣਗੇ ਅਤੇ ਉਹ ਆਪ ਕਦੇ ਵੀ ਆਤਮ-ਸਮਰਪਣ ਨਹੀਂ ਕਰਨਗੇ।

ਇਸ ਮੌਕੇ ਜਰਨਲ ਸੁਬੇਗ ਸਿੰਘ ਨੇ ਨਾ ਕੇਵਲ ਆਪਣੀ ਕੁਰਬਾਨੀ ਦੇਣ ਦੀ ਬਲਕਿ ਸਿੰਘਾਂ ਨੂੰ ਪੂਰੀ ਫੌਜੀ ਸਿੱਖਿਆ ਦੇਣ ਦੀ ਤਜਵੀਜ਼ ਸੰਤ ਜਰਨੈਲ ਸਿੰਘ ਅੱਗੇ ਰੱਖੀ। ਸ੍ਰੀ ਦਰਬਾਰ ਸਾਹਿਬ ਦਾ ਪੂਰਾ ਆਲਾ-ਦੁਆਲਾ ਹਰੇਕ ਯਾਤਰੀ ਵਾਸਤੇ ਖੁੱਲਾ

ਸੀ ਅਤੇ ਕੋਈ ਵੀ ਰਸਤਾ ਬੰਦ ਨਹੀਂ ਸੀ ਕੀਤਾ ਗਿਆ। ਇੰਟੈਲੀਜੈਂਸ ਦੇ ਆਦਮੀ ਸਾਦੇ ਕੱਪੜਿਆਂ ਵਿਚ ਹਰ ਵਕਤ ਸ੍ਰੀ ਦਰਬਾਰ ਸਾਹਿਬ ਵਿਚ ਮੌਜੂਦ ਰਹਿਣ ਲੱਗੇ। ਕਿਸੇ ਵੀ ਯਾਤਰੀ ਨੂੰ ਬਿਨਾ ਤਲਾਸ਼ੀ ਦੇ ਦਰਬਾਰ ਸਾਹਿਬ ਦੇ ਅੰਦਰ ਨਹੀਂ ਸੀ ਆਉਣ ਦਿੱਤਾ ਜਾਂਦਾ।

**ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਉੱਤੇ ਹਮਲਾ :**

੩ ਜੂਨ, ੧੯੮੪ ਨੂੰ ਸਾਰੇ ਪੰਜਾਬ ਅੰਦਰ ਕਰਫਿਊ ਲਗਾ ਦਿੱਤਾ ਗਿਆ। ਪੰਜਾਬ ਨੂੰ ਪੂਰੀ ਤਰ੍ਹਾਂ ਸੰਸਾਰ ਨਾਲੋਂ ਤੋੜ ਦਿਤਾ ਗਿਆ। ਹਿੰਦੁਸਤਾਨ ਦੇ ਇਤਿਹਾਸ ਵਿਚ ਤਾਂ ਕੀ, ਇਹ ਸ਼ਾਇਦ ਸਾਰੇ ਏਸ਼ੀਆ ਦੇ ਇਤਿਹਾਸ ਵਿਚ ਪਹਿਲੀ ਮਿਸਾਲ ਸੀ ਕਿ ੫੦,੦੦੦ ਵਰਗ ਕਿਲੋਮੀਟਰ ਤੋਂ ਵੱਧ ਖੇਤਰ ਵਿਚ ਕਰਫਿਊ ਲਗਾਇਆ ਗਿਆ ਹੋਵੇ। ਇਸ ਕਰਫਿਊ ਦੌਰਾਨ ਸਾਰੇ ਪੰਜਾਬ ਵਿਚ ਸੜਕਾਂ ਉੱਤੇ ਹਰ ਤਰ੍ਹਾਂ ਦੀ ਆਵਾਜਾਈ ਉੱਤੇ ਪਬੰਦੀ ਲਗਾ ਦਿੱਤੀ ਗਈ। ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਇੰਨੇ ਵੱਡੇ ਇਲਾਕੇ ਵਿਚ ਅਜਿਹਾ ਕਰਫਿਊ ਭਾਰਤ-ਪਾਕਿ ਅਤੇ ਭਾਰਤ-ਚੀਨ ਜੰਗਾਂ ਵੇਲੇ ਵੀ ਨਹੀਂ ਸੀ ਲਗਾਇਆ ਗਿਆ। ਇੰਨੇ ਵੱਡੇ ਖੇਤਰ ਵਿਚ ਕਰਫਿਊ ਲਗਾਉਣਾ ਕਿਸੇ ਪਹਿਲਾਂ ਮਿੱਥੀ ਸਾਜ਼ਿਸ਼ ਅਧੀਨ ਹੀ ਸੀ।

ਧਰਮ ਯੁੱਧ ਮੋਰਚੇ ਨੂੰ ਖ਼ਤਮ ਕਰਨ ਲਈ ਸਮੇਂ ਦੀ ਸਰਕਾਰ ਨੇ ਸੰਤ ਜਰਨੈਲ ਸਿੰਘ ਖਾਲਸਾ ਭਿੰਡਰਾਂਵਾਲੇ, ਮੁਖੀ, ਦਮਦਮੀ ਟਕਸਾਲ, ਨੂੰ ਨਿਸ਼ਾਨਾ ਬਣਾਉਂਦੇ ਹੋਏ ਕਥਿਤ ਅੱਤਵਾਦੀਆਂ ਦਾ ਮੁਖੀ ਗਰਦਾਨਿਆ। ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੇ ੩ ਜੂਨ, ੧੯੮੪ ਈ. ਨੂੰ ਹਿੰਦੁਸਤਾਨੀ ਫੌਜ ਰਾਹੀਂ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਉੱਤੇ ਇਹ ਕਹਿ ਕੇ ਹਮਲਾ ਕਰਵਾ ਦਿੱਤਾ ਕਿ ਦਰਬਾਰ ਸਾਹਿਬ ਅੰਦਰ ਅੱਤਵਾਦੀ ਲੁਕੇ ਹੋਏ ਹਨ। ਉਸ ਦਿਨ ਸ਼ਹੀਦਾਂ ਦੇ ਸਿਰਤਾਜ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਪੁਰਬ ਸੀ। ਇਸ ਦਿਹਾੜੇ ਨੂੰ ਮੁੱਖ ਰੱਖ ਕੇ ਹਜ਼ਾਰਾਂ ਦੀ ਗਿਣਤੀ ਵਿਚ ਸੰਗਤ ਉੱਥੇ ਮੌਜੂਦ ਸੀ। ਸ੍ਰੀ ਦਰਬਾਰ ਸਾਹਿਬ ਦੇ ਅੰਦਰ ਮੌਜੂਦ ਸੰਗਤ ਨੂੰ ਫੌਜ ਨੇ ਕਿਸੇ ਵੀ ਤਰ੍ਹਾਂ ਦੀ ਕੋਈ ਚੇਤਾਵਨੀ ਦਿੱਤੇ ਬਿਨਾ ਗੋਲਾਬਾਰੀ ਸ਼ੁਰੂ ਕਰ ਦਿੱਤੀ। ਸਿੱਟੇ ਵਜੋਂ ਸੈਂਕੜੇ ਬੇਕਸੂਰ ਸ਼ਰਧਾਲੂ ਸਿੱਖ ਸ਼ਹੀਦ ਕਰ ਦਿੱਤੇ ਗਏ।

ਲਗਾਤਾਰ ਤਿੰਨ ਦਿਨ ਗੋਲਾਬਾਰੀ ਜਾਰੀ ਰਹੀ, ਜਿਸ ਦੇ ਸਿੱਟੇ ਵਜੋਂ ਜੋ ਜਾਨੀ, ਮਾਲੀ, ਧਾਰਮਿਕ, ਸੱਭਿਆਚਾਰਕ ਤੇ ਇਤਿਹਾਸਿਕ ਨੁਕਸਾਨ ਹੋਇਆ ਅਤੇ ਜੋ ਬੇਅਦਬੀ ਸਿੱਖਾਂ ਦੇ ਮਹਾਨ ਕੇਂਦਰ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖਤ ਸਾਹਿਬ ਦੀ ਹੋਈ, ਕਹਿਣ ਕਥਨ ਤੋਂ ਬਾਹਰ ਹੈ। ਇੱਥੇ ਹੀ ਬਸ ਨਹੀਂ, ਵੈਰੀਆਂ ਨੇ ਸਿੱਖਾਂ ਦੇ ਪਿਛਲੇ ੪੦੦ ਸਾਲ ਦਾ ਸੰਭਾਲਿਆ ਖ਼ਜ਼ਾਨਾ ਹਥ-ਲਿਖਿਤ ਖਰੜੇ ਤੇ ਹੋਰ ਅਨਮੋਲ ਵਸਤਾਂ ਨੂੰ ਅਗਨ-ਭੇਂਟ ਕਰ ਕੇ ਆਪਣੀ ਸੌੜੀ ਤੇ ਫਿਰਕੂ ਸੋਚ ਦਾ ਪੁਖਤਾ ਸਬੂਤ ਦਿੱਤਾ। ਇਸ ਤੋਂ ਇਲਾਵਾ ਸਿੱਖ ਰੈਫਰੈਂਸ ਲਾਇਬ੍ਰੇਰੀ ਵਿਚਲੀਆਂ ਦੁਰਲੱਭ ਪੁਸਤਕਾਂ ਫੌਜ ਨੇ ਚੁੱਕ ਕੇ ਕਿਸੇ ਅਗਿਆਤ ਸਥਾਨ ਉੱਤੇ ਪਹੁੰਚਾ ਦਿੱਤੀਆਂ, ਜਿਨ੍ਹਾਂ ਦਾ

ਅੱਜ ਤਕ (੨੦੧੯ ਈ.) ਪਤਾ ਨਹੀਂ ਲੱਗ ਸਕਿਆ।

ਅਸਲ ਵਿਚ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਵੱਲੋਂ ਅਖ਼ਤਿਆਰ ਕੀਤੀ ਗਈ ਨੀਤੀ ਸਦਕਾ ਸਾਕਾ ਨੀਲਾ ਤਾਰਾ ਦਾ ਮੁੱਖ ਮੰਤਵ ਸਿੱਖਾਂ ਦਾ ਸਮੂਹਿਕ ਕਤਲ-ਏ-ਆਮ (Genocide) ਕਰਨਾ ਸੀ। ਇੰਦਰਾ ਗਾਂਧੀ ਨੇ ਭਾਰਤੀ ਸਰਹੱਦਾਂ ਉੱਤੇ ਗੋਲੀ-ਬਾਰੂਦ ਇਕੱਠਾ ਕਰਵਾਇਆ ਤਾਂ ਜੋ ਪਾਕਿਸਤਾਨ ਉੱਤੇ ਹਮਲਾ ਕਰਨ ਦੇ ਚੱਕਰ ਵਿਚ ਸਿੱਖ ਵਸੋਂ ਵਾਲੇ ਸਾਰੇ ਸਰਹੱਦੀ ਪਿੰਡ ਤੇ ਸ਼ਹਿਰ ਵੀ ਤਬਾਹ ਹੋ ਜਾਣ। ਭਾਰਤੀ ਫੌਜਾਂ ਨੇ ੩ ਜੂਨ ਨੂੰ ਹੀ ਉਸੇ ਸਮੇਂ ਪੰਜਾਬ ਅੰਦਰ ੪੦ ਹੋਰ ਵੱਖ-ਵੱਖ ਗੁਰਦੁਆਰਾ ਸਾਹਿਬਾਨ ਉੱਤੇ ਹਮਲਾ ਕੀਤਾ, ਜਿਸ ਤੋਂ ਕਿ ਸਰਕਾਰ ਦੇ ਖ਼ਤਰਨਾਕ ਮਨਸੂਬਿਆਂ ਬਾਰੇ ਸਾਫ ਪਤਾ ਚੱਲਦਾ ਹੈ।

ਸੰਤ ਜਰਨੈਲ ਸਿੰਘ ਜੀ ਅਤੇ ਉਨ੍ਹਾਂ ਦੇ ਸਾਥੀਆਂ ਨੇ ਬੜੀ ਬਹਾਦਰੀ ਨਾਲ ਸੈਨਾ ਦਾ ਮੁਕਾਬਲਾ ਕੀਤਾ, ਜਿਸ ਵਿਚ ਸੈਨਾ ਦਾ ਬਹੁਤ ਜ਼ਿਆਦਾ ਜਾਨੀ ਨੁਕਸਾਨ ਹੋਇਆ। ਦੋ ਦਿਨ ਲਗਾਤਾਰ ਭਾਰਤੀ ਫੌਜਾਂ ਨੇ ਮਸ਼ੀਨ-ਗੰਨਾਂ, ਮਾਰਟਰ ਗੰਨਾਂ, ਰਾਕਟਾਂ ਨਾਲ ਗੋਲਾਬਾਰੀ ਕੀਤੀ ਤੇ ਸੋਚਿਆ ਕਿ ਭਿੰਡਰਾਂਵਾਲੇ ਤੇ ਉਨ੍ਹਾਂ ਦੇ ਸਾਥੀ ਡਰ ਕੇ ਆਤਮ-ਸਮਰਪਣ ਕਰ ਦੇਣਗੇ, ਪਰੰਤੂ ਭਾਰਤੀ ਫੌਜ ਦੇ ਇਹ ਮਨਸੂਬੇ ਪੂਰੇ ਨਾ ਹੋ ਸਕੇ, ਬਲਕਿ ੬ ਜੂਨ ਨੂੰ ਭਾਰਤੀ ਫੌਜ ਨੇ ੧੩ ਟੈਂਕ ਸ੍ਰੀ ਦਰਬਾਰ ਸਾਹਿਬ ਵਿਚ ਲਿਆਂਦੇ, ਜਿਨ੍ਹਾਂ ਵਿੱਚੋਂ ੭ ਟੈਂਕ ਦਰਬਾਰ ਸਾਹਿਬ ਦੀ ਪਰਕਰਮਾ ਵਿਚ ਵੀ ਦਾਖ਼ਲ ਕੀਤੇ ਗਏ। ੭ ਜੂਨ ਨੂੰ ਸ਼ਾਮ ਦੀਆਂ ਖ਼ਬਰਾਂ ਵਿਚ ਭਾਰਤੀ ਫੌਜ ਦੇ ਇਕ ਅਫ਼ਸਰ (ਲੈਫ. ਕਰਨਲ ਇਸਰਾਰ ਅਹਿਮਦ) ਨੇ ਬਿਆਨ ਦਿੱਤਾ ਕਿ ਉਹ ਸਾਰੇ (ਸਿੰਘ) ਲੜਦੇ ਹੋਏ ਮਾਰੇ ਗਏ ਅਤੇ ਕਿਸੇ ਇਕ ਨੇ ਵੀ ਹਥਿਆਰਾਂ ਨਾਲ ਆਤਮ-ਸਮਰਪਣ ਨਹੀਂ ਕੀਤਾ।

ਜਨਰਲ ਕੁਲਦੀਪ ਸਿੰਘ (ਬਰਾੜ), ਜਿਸ ਨੂੰ ਕਿ ਫੌਜ ਦਾ ਕਮਾਂਡਰ ਨਿਯੁਕਤ ਕੀਤਾ ਗਿਆ ਸੀ, ਨੂੰ ਇਸ ਗੱਲ ਦਾ ਦ੍ਰਿੜ੍ਹ ਵਿਸ਼ਵਾਸ ਸੀ ਕਿ ਸਾਰੇ ਸਿੱਖ ਦੋ ਘੰਟਿਆਂ ਵਿਚ ਹੀ ਆਤਮ-ਸਮਰਪਣ ਕਰ ਦੇਣਗੇ। ਇਹ ਵਿਚਾਰ ਉਸ ਨੇ ੩ ਜੂਨ ਨੂੰ ਸ੍ਰੀ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਰਮੇਸ਼ ਇੰਦਰ ਸਿੰਘ ਨਾਲ ਇਕ ਖ਼ਾਸ ਮੁਲਾਕਾਤ ਸਮੇਂ ਪੇਸ਼ ਕੀਤੇ। ਜਦੋਂ ਰਮੇਸ਼ ਇੰਦਰ ਸਿੰਘ ਨੇ ਪੂਰਨ ਵਿਸ਼ਵਾਸ ਨਾਲ ਇਹ ਕਿਹਾ ਕਿ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਆਤਮ-ਸਮਰਪਣ ਨਹੀਂ ਕਰਨਗੇ ਤਾਂ ਅੱਗੋਂ ਜਰਨਲ ਬਰਾੜ ਨੇ ਬੜੇ ਹੰਕਾਰ ਨਾਲ ਜਵਾਬ ਦਿੱਤਾ ਕਿ ਚੱਲਦੇ ਟੈਂਕਾਂ, ਕੂਕਦੇ ਜਹਾਜ਼ਾਂ ਅਤੇ ਚੱਲਦੀਆਂ ਗੋਲੀਆਂ ਦੀਆਂ ਅਵਾਜ਼ਾਂ ਬਹਾਦਰ ਤੋਂ ਬਹਾਦਰ ਕਮਾਂਡਰਾਂ ਨੂੰ ਡਰ ਨਾਲ ਕੰਬਣ ਲਾ ਦਿੰਦੀਆਂ ਹਨ। ਉਹ ਉਨ੍ਹਾਂ ਨੂੰ ਬੜੀ ਅਸਾਨੀ ਨਾਲ ਫੜ ਲੈਣਗੇ। ਡਿਪਟੀ ਕਮਿਸ਼ਨਰ ਸ. ਰਮੇਸ਼ ਇੰਦਰ ਸਿੰਘ ਨੇ ਸਰਕਾਰ ਦੇ ਧਿਆਨ ਵਿਚ ਇਹ ਗੱਲ ਲਿਆਂਦੀ ਕਿ ਲੋਕ ਸਰਕਾਰ ਦੀਆਂ ਹੋਰ ਵਧੀਕੀਆਂ ਨੂੰ ਸਮੇਂ ਦੇ ਬੀਤਣ ਨਾਲ ਭੁੱਲ ਸਕਦੇ ਹਨ, ਪਰੰਤੂ ਸ੍ਰੀ ਦਰਬਾਰ ਸਾਹਿਬ ਉੱਪਰ ਕੀਤਾ ਹਮਲਾ ਲੋਕਾਂ ਦੀ ਚੇਤੰਨਤਾ ਵਿਚ ਸਦੀਆਂ ਬੱਧੀਂ ਵਸਿਆ ਰਹੇਗਾ। (Ram Narayan Kumar, *The Sikh*

*Unrest and the Indian State,* 1997, P-180-83)

ਸਰਕਾਰ ਅਤੇ ਫੌਜ ਦੁਆਰਾ ਲਗਾਏ ਗਏ ਸਾਰੇ ਹਿਸਾਬ-ਕਿਤਾਬ ਗ਼ਲਤ ਸਾਬਤ ਹੋਏ ਅਤੇ ਤਿੰਨ ਦਿਨਾਂ ਦੀ ਲਗਾਤਾਰ ਗੋਲੀਬਾਰੀ ਵਿਚ ਭਾਰਤੀ ਫੌਜ ਦੇ ਬਹੁਤ ਸਾਰੇ ਸੈਨਿਕ ਮਾਰੇ ਗਏ ਅਤੇ ਕਈ ਜ਼ਖ਼ਮੀ ਹੋ ਗਏ। ਰਾਜੀਵ ਗਾਂਧੀ ਨੇ ਬਾਅਦ ਵਿਚ ਆਪਣੇ ਇਕ ਭਾਸ਼ਣ ਵਿਚ ਇਨ੍ਹਾਂ ਮਾਰੇ ਗਏ ਸੈਨਿਕਾਂ ਦੀ ਗਿਣਤੀ ੭੦੦ ਦੱਸੀ ਸੀ। ਇਸ ਹਮਲੇ ਤੋਂ ਇਕ ਦਮ ਬਾਅਦ ਫੌਜੀ ਪ੍ਰਬੰਧਕਾਂ ਨੇ ਇਹ ਸ਼ਿਕਾਇਤ ਕੀਤੀ ਕਿ ਸ੍ਰੀ ਦਰਬਾਰ ਸਾਹਿਬ ਅੰਦਰ ਸੰਤਾਂ ਵੱਲੋਂ ਤਿਆਰੀਆਂ ਦਾ ਵੇਰਵਾ ਸੰਬੰਧਿਤ ਏਜੰਸੀਆਂ ਨੇ ਪੂਰੀ ਤਰ੍ਹਾਂ ਨਹੀਂ ਦਿੱਤਾ ਸੀ।

੩੧ ਜੁਲਾਈ, ੧੯੮੪ ਦੇ 'ਇੰਡੀਆ ਟੂਡੇ' ਦੇ ਅੰਕ ਵਿਚ ਅਮਰੀਕ ਸਿੰਘ ਪੂਨੀ, ਗ੍ਰਹਿ ਸਕੱਤਰ, ਪੰਜਾਬ ਅਤੇ ਹੋਰ ਪੰਜਾਬ ਦੇ ਉੱਚ ਅਧਿਕਾਰੀਆਂ ਨੇ ਇਹ ਸਾਫ ਸਪੱਸ਼ਟ ਕੀਤਾ ਕਿ ਉਨ੍ਹਾਂ ਨੇ ਫੌਜ ਨੂੰ ਪੂਰੀ ਜਾਣਕਾਰੀ ਪ੍ਰਦਾਨ ਕੀਤੀ ਸੀ। ਉਨ੍ਹਾਂ ਨੇ ਸਪੱਸ਼ਟ ਕੀਤਾ ਕਿ ਫੌਜੀ ਅਧਿਕਾਰੀ ਆਪਣੀ ਵੱਡੀ ਸ਼ਰਮਨਾਕ ਹਾਰ, ਨਾਕਾਮਯਾਬੀ ਤੇ ਨੁਕਸਾਨ ਉੱਤੇ ਪਰਦਾ ਪਾਉਣ ਲਈ ਬਹਾਨੇ ਘੜ ਰਹੇ ਹਨ।

ਲੈਫਟੀਨੈਂਟ ਜਨਰਲ ਕੁਲਦੀਪ ਸਿੰਘ (ਬਰਾੜ) ਆਪਣੀ ਕਿਤਾਬ ੌਪੲਰੳਟੋਨਿ ਭਲੁੲ ਸ਼ਟੳਰ : ਠਹੲ ਠਰੁੲ ਸ਼ਟੋਰੇ, ਦੇ ਸਫਾ-੧੨੭ ਵਿਚ ਲਿਖਦਾ ਹੈ ਕਿ ਇਸ ਫੌਜੀ ਹਮਲੇ ਦਾ ਨਤੀਜਾ ਇਹ ਹੋਇਆ ਕਿ ਕੇਵਲ ਸਿੱਖਾਂ ਲਈ ਹੀ ਨਹੀਂ, ਬਲਕਿ ਉਨ੍ਹਾਂ ਲੋਕਾਂ ਲਈ ਵੀ ਜਿਹੜੇ ਕਿ ਸੰਤਾਂ ਨੂੰ ਘ੍ਰਿਣਾ ਕਰਦੇ ਸਨ ਤੇ ਉਨ੍ਹਾਂ ਦੀ ਨਿੰਦਾ ਕਰਦੇ ਸਨ, ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਰਾਤੋ-ਰਾਤ ਹੀਰੋ ਬਣ ਗਏ।

ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲੇ ਸੱਚਮੁਚ ਇਹ ਜੰਗ ਬੜੀ ਬਹਾਦਰੀ ਨਾਲ ਜਿੱਤੇ, ਕਿਉਂਕਿ ਉਨ੍ਹਾਂ ਨੇ ਆਤਮ-ਸਮਰਪਣ ਨਹੀਂ ਕੀਤਾ, ਬਲਕਿ ਲੜਦੇ-ਲੜਦੇ ਸ਼ਹੀਦ ਹੋ ਗਏ। ਇਹ ਬੜੀ ਹੈਰਾਨੀ ਵਾਲੀ ਗੱਲ ਹੈ ਕਿ ਕਈ ਨਾ ਸਮਝ ਸਿੱਖ ਸੰਤ ਜਰਨੈਲ ਸਿੰਘ ਉੱਤੇ ਦੋਸ਼ ਲਾਉਂਦੇ ਹਨ ਕਿ ਉਨ੍ਹਾਂ ਕਾਰਨ ਸ੍ਰੀ ਦਰਬਾਰ ਸਾਹਿਬ ਦੀ ਬੇਅਦਬੀ ਹੋਈ, ਕਿ ਉਨ੍ਹਾਂ ਨੂੰ ਪਹਿਲਾਂ ਹੀ ਸ੍ਰੀ ਦਰਬਾਰ ਸਾਹਿਬ ਵਿੱਚੋਂ ਬਾਹਰ ਆ ਜਾਣਾ ਚਾਹੀਦਾ ਸੀ ਅਤੇ ਬਾਹਰ ਹੀ ਲੜਣਾ ਚਾਹੀਦਾ ਸੀ। ਉਹ ਭਲੇ ਲੋਕ ਇਹ ਨਹੀਂ ਸਮਝਦੇ ਕਿ ਭਿੰਡਰਾਂਵਾਲੇ ਦੀ ਕੋਈ ਅਜਿਹੀ ਇੱਛਾ ਨਹੀਂ ਸੀ ਕਿ ਉਹ ਭਾਰਤੀ ਫੌਜਾਂ ਨਾਲ ਲੜਨ। ਉਹ ਤਾਂ ਕੇਵਲ ਧਰਮ ਪ੍ਰਚਾਰ ਵਿਚ ਰੁੱਝੇ ਹੋਏ ਸਨ ਅਤੇ ਨਸ਼ਿਆਂ ਦੇ ਖ਼ਿਲਾਫ ਪ੍ਰਚਾਰ ਕਰ ਰਹੇ ਸਨ। ਹਾਲਾਤ ਹੀ ਉਸ ਸਮੇਂ ਕੁਝ ਐਸੇ ਬਣ ਗਏ ਸਨ ਕਿ ਸੰਤ ਜਰਨੈਲ ਸਿੰਘ ਸ੍ਰੀ ਅਕਾਲ ਤਖਤ ਸਾਹਿਬ ਤੋਂ ਅਰਦਾਸ ਕਰ ਕੇ ਧਰਮ ਯੁੱਧ ਮੋਰਚਾ ਅਰੰਭ ਕਰਨਾ ਪਿਆ। ਉਸ ਮੋਰਚੇ ਦੀਆਂ ਮੰਗਾਂ ਨੂੰ (ਸ੍ਰੀ ਅਨੰਦਪੁਰ ਸਾਹਿਬ ਦਾ ਮਤਾ) ਨਾ ਮੰਨ ਕੇ ਸਰਕਾਰ ਸੰਤਾਂ ਨੂੰ ਅਤੇ ਧਰਮ ਯੁੱਧ ਮੋਰਚੇ ਨੂੰ ਹਥਿਆਰਾਂ ਦੀ ਧੌਂਸ ਨਾਲ ਨੱਪਣਾ ਚਾਹੁੰਦੀ ਸੀ, ਪਰੰਤੂ ਜਿਸ ਬਹਾਦਰੀ ਅਤੇ ਦਲੇਰੀ ਨਾਲ ਸੰਤ ਜਰਨੈਲ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ ਨੇ ਭਾਰਤੀ ਫੌਜ ਦਾ ਟਾਕਰਾ ਕੀਤਾ, ਉਸ

ਜਜ਼ਬੇ ਨੇ ਅਠਾਰ੍ਹਵੀਂ ਸਦੀ ਦੇ ਸਿੱਖਾਂ ਵਾਲੀ ਸੂਰਬੀਰਤਾ ਮੁੜ ਸੁਰਜੀਤ ਕਰ ਦਿੱਤੀ ।

ਖਾਲਸਾ ਪੰਥ ਦੀ ਇਹ ਤੀਜੀ ਮਹਾਨ ਜਿੱਤ ਦਾ ਇਹ ਸੱਚ ਪਹਿਲੋਂ ਦੋ ਘੱਲੂਘਾਰਿਆਂ ਨਾਲੋਂ ਕੁਝ ਵੱਖਰਾ ਹੈ, ਜਿਸ ਨੂੰ ਕਿ ਬਹੁਤ ਹੀ ਘੱਟ ਲੋਕਾਂ ਨੇ ਸਮਝਿਆ ਹੈ।

**ਸਾਕਾ ਨੀਲਾ ਤਾਰਾ ਤੋਂ ਬਾਅਦ :**

ਸਾਕਾ ਨੀਲਾ ਤਾਰਾ ਤੋਂ ਬਾਅਦ ਵੀ ਪੰਜਾਬ ਅਤੇ ਖਾਲਸਾ ਪੰਥ ਦੇ ਵੈਰੀਆਂ ਨੂੰ ਰੱਜ ਨਹੀਂ ਆਇਆ। ਕੁਝ ਸਮਾਂ ਬਾਅਦ ਹੀ ਸਰਕਾਰ ਨੇ 'ਅਪਰੇਸ਼ਨ ਵੁੱਡਰੋਜ਼' ਸ਼ੁਰੂ ਕਰ ਦਿੱਤਾ, ਜਿਸ ਤਹਿਤ ਪੰਜਾਬ ਅੰਦਰ ਫੌਜ ਨੇ ਪਿੰਡ-ਪਿੰਡ ਜਾ ਕੇ ਅੰਮ੍ਰਿਤਧਾਰੀ ਸਿੰਘ-ਸਿੰਘਣੀਆਂ ਨੂੰ ਫੜ-ਫੜ ਕੇ ਮਾਰਨਾ ਸ਼ੁਰੂ ਕਰ ਦਿੱਤਾ। ਫਿਰ ਵੀ ਕਿਤੇ ਵੀ ਕਿਸੇ ਸਿੱਖ ਨੇ ਹਿੰਦੂ ਉੱਤੇ ਹਮਲਾ ਨਹੀਂ ਕੀਤਾ। ਇੰਦਰਾ ਗਾਂਧੀ ਤੇ ਉਸ ਦੇ ਸਲਾਹਕਾਰਾਂ ਨੇ ਸੋਚਿਆ ਕਿ ਸਿੱਖ ਇਸ ਜ਼ੁਲਮ ਤੋਂ ਤੰਗ ਆ ਕੇ ਹਿੰਦੂਆਂ ਉੱਤੇ ਹਮਲਾ ਕਰਨਗੇ ਤੇ ਇਸ ਤਰ੍ਹਾਂ ਉਸ ਨੂੰ ਬਹਾਨਾ ਮਿਲ ਜਾਵੇਗਾ, ਜਿਸ ਤਹਿਤ ਉਹ ਵੱਡੀ ਗਿਣਤੀ ਵਿਚ ਸਿੱਖਾਂ ਦਾ ਕਤਲ-ਏ-ਆਮ ਕਰ ਸਕੇਗੀ।

ਇੰਦਰਾ ਗਾਂਧੀ ਦੀ ਫ਼ਿਰਕੂ ਸੋਚ ਉੱਤੇ ਉਸ ਵੇਲੇ ਪਾਣੀ ਫਿਰ ਗਿਆ ਜਦੋਂ ੩੧ ਅਕਤੂਬਰ, ੧੯੮੪ ਈ. ਨੂੰ ਦੋ ਸਿੰਘਾਂ ਨੇ ਉਸ ਦਾ ਕਤਲ ਕਰ ਦਿੱਤਾ। ਦੇਸ਼ ਦੀ ਪ੍ਰਧਾਨ ਮੰਤਰੀ ਦਾ ਕਤਲ ਹੋਣਾ ਛੋਟੀ ਗੱਲ ਨਹੀਂ ਸੀ। ਇਸ ਦਾ ਵਿਆਪਕ ਅਸਰ ਸਿੱਖਾਂ ਉੱਤੇ ਹੋਇਆ, ਕਿਉਂਕਿ ਇੰਦਰਾ ਦਾ ਕਤਲ ਸਿੱਖ ਅੰਗ-ਰੱਖਿਅਕਾਂ ਵੱਲੋਂ ਕੀਤਾ ਗਿਆ ਸੀ, ਇਸ ਦੀ ਦੋਸ਼ੀ ਸਾਰੀ ਸਿੱਖ ਕੌਮ ਨੂੰ ਸਮਝਿਆ ਗਿਆ। ਸਿੱਟੇ ਵਜੋਂ ਕਈ ਹਜ਼ਾਰ ਬੇਗੁਨਾਹ ਸਿੱਖ ਨੌਜਵਾਨਾਂ ਨੂੰ ਜਿਊਂਦੇ ਸਾੜ ਦਿੱਤਾ ਗਿਆ, ਸੈਂਕੜੇ ਧੀਆਂ/ਭੈਣਾਂ ਦੀ ਬੇਪਤੀ ਹੋਈ ਅਤੇ ਹਜ਼ਾਰਾਂ ਬੱਚੇ ਯਤੀਮ ਕਰ ਦਿੱਤੇ ਗਏ। ਸਿੱਖਾਂ ਨੂੰ ਘਰਾਂ ਵਿੱਚੋਂ ਕੱਢ-ਕੱਢ ਕੇ ਮਾਰਿਆ ਗਿਆ। ਇਸ ਤੋਂ ਇਲਾਵਾ ਸਿੱਖਾਂ ਨੂੰ ਰੇਲਾਂ, ਬੱਸਾਂ ਤੇ ਸੜਕਾਂ ਤੋਂ ਫੜ-ਫੜ ਕੇ ਮਾਰਿਆ ਗਿਆ। ਇੰਨਾ ਜ਼ਿਆਦਾ ਤਸ਼ੱਦਦ ਹੋਣ ਦੇ ਬਾਵਜੂਦ ਵੀ ਸਿੱਖਾਂ ਨੇ ਕਿਸੇ ਭੋਲੇ-ਭਾਲੇ ਹਿੰਦੂ ਉੱਤੇ ਹਮਲਾ ਨਹੀਂ ਕੀਤਾ। ਕੇਵਲ ਕੁਝ ਥਾਂਵਾਂ ਉੱਤੇ ਹੀ ਆਪਣੇ ਬਚਾਅ ਲਈ ਸਿੱਖਾਂ ਨੇ ਬਦਮਾਸ਼ ਹਿੰਦੂਆਂ ਉੱਤੇ ਜਵਾਬੀ ਕਾਰਵਾਈ ਕੀਤੀ।

ਸੋ, ਇਤਨਾ ਜ਼ਿਆਦਾ ਜਾਨੀ-ਮਾਲੀ ਨੁਕਸਾਨ ਹੋਣ ਦੇ ਬਾਵਜੂਦ ਸਿੱਖਾਂ ਨੇ ਇਹ ਜੰਗ ਜਿੱਤੀ। ਉਨ੍ਹਾਂ ਨੇ ਕਿਸੇ ਤਰੀਕੇ ਆਪਣੇ ਆਪ ਨੂੰ ਜਿਊਂਦਾ ਤੇ ਬਚਾਈ ਰੱਖਿਆ, ਉਸ ਭਾਰੀ ਸੰਕਟ ਵਿਚ ਵੀ ਜਦੋਂ ਕਿ ਉਨ੍ਹਾਂ ਨੂੰ ਪੂਰਨ ਤੌਰ ਉੱਤੇ ਖ਼ਤਮ ਕੀਤਾ ਜਾ ਰਿਹਾ ਸੀ।

**ਕੌਣ ਸਨ? ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲੇ :**

ਜੇਕਰ ਇਸ ਘੱਲੂਘਾਰੇ ਦੇ ਮਹਾਨ ਸ਼ਹੀਦ ਸੰਤ ਜਰਨੈਲ ਸਿੰਘ ਜੀ ਬਾਰੇ ਜ਼ਰਾ ਗਹੁ ਨਾਲ ਚਿੰਤਨ ਕਰੀਏ ਤਾਂ ਇਹ ਗੱਲ ਸਹਿਜੇ ਹੀ ਮਹਿਸੂਸ ਹੁੰਦੀ ਹੈ ਕਿ ਗਿਆਨ-ਧਿਆਨ ਦੀਆਂ ਉਹ ਖੋਜੀ ਬਿਰਤੀਆਂ ਅਜੇ ਨਹੀਂ ਜਾਗੀਆਂ, ਜਿਨ੍ਹਾਂ ਨੇ ਖਾਲਸਾ ਪੰਥ ਦੇ ਇਸ ਅਨਮੋਲ ਹੀਰੇ ਦਾ ਮੁੱਲ ਪਾਉਣਾ ਹੈ। ਬੇਗਾਨਿਆਂ ਨੇ ਤਾਂ ਭਲਾ ਸੰਤਾਂ ਨੂੰ ਕੀ

ਪਛਾਣਨਾ ਸੀ, ਪਰ ਆਪਣਿਆਂ ਵਿਚ ਵੀ ਤਾਂ ਉਹ ਸਮਰੱਥਾ ਤੇ ਯੋਗਤਾ ਨਹੀਂ, ਜੋ ਇਸ ਧੁੰਦ ਨੂੰ ਲਾਂਭੇ ਕਰ ਕੇ ਉਸ ਮਹਾਨ ਸ਼ਖ਼ਸੀਅਤ ਦੇ ਰੋਲ ਅਤੇ ਉਸ ਦੇ ਨਿਰਮਲ ਸਰੂਪ ਉੱਤੇ ਇਕ ਡੂੰਘੀ ਝਾਤ ਪਵਾ ਸਕਦੇ।

ਸਾਨੂੰ ਇਹ ਤਾਂ ਮੰਨਣਾ ਹੀ ਪਵੇਗਾ ਕਿ ਸੰਤ ਜਰਨੈਲ ਸਿੰਘ ਕੁਝ ਕੁ ਮਰਜੀਵੜਿਆਂ ਨੂੰ ਨਾਲ ਲੈ ਕੇ ਇਕ ਇਹੋ ਜਿਹੀ ਸਟੇਟ ਨਾਲ ਟੱਕਰ ਲੈ ਰਹੇ ਸਨ ਜੋ ਆਧੁਨਿਕ ਹਥਿਆਰਾਂ ਨਾਲ ਪੂਰੀ ਤਰ੍ਹਾਂ ਲੈਸ ਸੀ, ਪਰ ਸੰਤ ਜਰਨੈਲ ਸਿੰਘ ਨੇ ਉਨ੍ਹਾਂ ਦੀ ਕੋਈ ਵੀ ਪਰਵਾਹ ਨਹੀਂ ਕੀਤੀ। ਉਨ੍ਹਾਂ ਨੇ ਵੀਹਵੀਂ ਸਦੀ ਵਿਚ ਇਸ ਹਕੀਕਤ ਨੂੰ ਸਾਕਾਰ ਕੀਤਾ ਕਿ ਬੰਦੇ ਦੇ ਪਲੇ ਸੱਚ ਹੋਵੇ ਸਹੀ, ਉਹ ਮਾਮੂਲੀ ਜਿਹੀ ਤਾਕਤ ਨਾਲ ਵੀ ਵੱਡੀ ਤੋਂ ਵਡੀ ਤਾਕਤ ਨਾਲ ਟੱਕਰ ਲੈਣ ਦੀ ਯੋਗਤਾ ਰੱਖਦਾ ਹੈ। ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਵਿਚ ਘਿਰੇ ਹਥਿਆਰਬੰਦ ਮਰਜੀਵੜਿਆਂ ਨੇ ਇਕ ਲੱਖ ਫੌਜ ਤੇ ਨੀਮ ਫੌਜ ਨਾਲ ਟੱਕਰ ਲਈ ਅਤੇ ਮਰ ਮਿਟੇ। ਕੌਣ ਜਿੱਤਿਆ ਅਤੇ ਕੌਣ ਹਾਰਿਆ? ਸਿਰਫ ਰੌਸ਼ਨ-ਜ਼ਮੀਰ ਇਤਿਹਾਸਕਾਰਾਂ ਨੂੰ ਇਹ ਕਹਿਣ ਦਾ ਮਾਣ ਮਿਲੇਗਾ ਕਿ ਜੂਨ ੧੯੮੪ ਦੇ ਪਹਿਲੇ ਹਫ਼ਤੇ ਵਿਚ ਜਿਨ੍ਹਾਂ ਨੂੰ ਹਾਰੇ ਕਿਹਾ ਜਾਂਦਾ ਹੈ, ਉਹ ਅਸਲ ਵਿਚ ਜਿੱਤੇ ਸਨ। ਅਨੁਭਵ ਦੀ ਇਸ ਕਿਸਮ ਦੀ ਤਰਕ-ਬਿਰਤੀ ਨਾਲ ਹੀ ਇਹੋ ਜਿਹੀਆਂ ਬੇਬਾਕ ਟਿੱਪਣੀਆਂ ਕੀਤੀਆਂ ਜਾ ਸਕਦੀਆਂ ਹਨ।

ਜੂਨ ੧੯੮੪ ਦੇ ਸ਼ਹੀਦਾਂ ਨੂੰ ਸ. ਹਰਿੰਦਰ ਸਿੰਘ ਮਹਿਬੂਬ ਨੇ ਆਪਣੀ ਸ਼ਰਧਾਂਜਲੀ ਇਸ ਤਰ੍ਹਾਂ ਭੇਂਟ ਕੀਤੀ ਹੈ:

*ਜਾ ਕੇ ਤੱਕ ਪਰਦੇਸੀਆ, ਉਹਨਾਂ ਵਣਾਂ ਦੇ ਪਾਰ।*
*ਦੇਖ ਕਿੰਨ੍ਹਾਂ ਦੇ ਝੁਕੇ ਨਹੀਂ, ਸੀਸ ਪਰਾਏ ਬਾਰ।*

ਸੰਨ ੧੯੯੩-੯੪ ਦੀ ਗੱਲ ਹੈ, ਸ੍ਰੀ ਅੰਮ੍ਰਿਤਸਰ ਵਿਖੇ ਇਕ ਅੰਗਰੇਜ਼ੀ ਅਖ਼ਬਾਰ ਦਾ ਇਕ ਪੱਤਰਕਾਰ ਕਿਸੇ ਵਿਅਕਤੀ ਨੂੰ ਪੁੱਛਣ ਲਗਾ, ਕੀ ਸਿੱਖ ਸਾਕਾ ਨੀਲਾ ਤਾਰਾ ਨੂੰ ਭੁੱਲ ਨਹੀਂ ਸਕਦੇ? ਤਾਂ ਉਸ ਵਿਅਕਤੀ ਨੇ ਅੱਗੋਂ ਜਵਾਬ ਦਿੱਤਾ ਕਿ ਸਿੱਖ ਤਾਂ ਹਾਲੇ ਤਕ ਅਹਿਮਦ ਸ਼ਾਹ ਅਬਦਾਲੀ ਦੇ ਹਮਲੇ ਨੂੰ ਨਹੀਂ ਭੁਲਾ ਸਕੇ, ਫਿਰ ਸਾਕਾ ਨੀਲਾ ਤਾਰਾ ਤਾਂ ਗੱਲ ਹੀ ਕੱਲ ਦੀ ਹੈ। ਸਾਰੇ ਸਿੱਖਾਂ ਨੇ ਇਸ ਦਾ ਸੇਕ ਆਪਣੇ ਪਿੰਡੇ ਉੱਤੇ ਹੰਢਾਇਆ ਹੈ, ਇਹ ਕਿਵੇਂ ਭੁੱਲ ਜਾਣਗੇ?

ਸਾਰੰਸ਼ ਵਜੋਂ ਕਿਹਾ ਜਾ ਸਕਦਾ ਹੈ ਕਿ ਖਾਲਸਾ ਪੰਥ ਇਸ ਹਮਲੇ ਨੂੰ ਭੁਲਾ ਨਹੀਂ ਸਕਦਾ, ਭਾਵੇਂ ਕਿ ਉਹ ਏਜੰਸੀਆਂ ਤੇ ਸ਼ਕਤੀਆਂ, ਜਿਨ੍ਹਾਂ ਨੇ ਇਹ ਹਮਲਾ ਕਰਵਾਇਆ ਸੀ, ਹੁਣ ਜਤਨ ਕਰ ਰਹੀਆਂ ਹਨ ਕਿ ਸਿੱਖ ਇਸ ਸਾਕੇ ਨੂੰ ਭੁੱਲ ਜਾਣ। ਇਹ ਠੀਕ ਹੈ ਕਿ ਦਰਬਾਰ ਸਾਹਿਬ ਸਾਕੇ ਤੋਂ ਬਾਅਦ ਅਸੀਂ ਭਿਆਨਕ ਸੰਕਟਾਂ ਤੇ ਝੱਖੜਾਂ ਵਿੱਚੋਂ ਲੰਘ ਰਹੇ ਹਾਂ। ਪਰ ਜਿਵੇਂ ਹਨ੍ਹੇਰੀ ਦੇ ਵਾਰ ਹੋਣ ਉੱਤੇ ਘਾਹ ਲਿਫ ਜਾਂਦਾ ਹੈ ਪਰ ਡਿੱਗਦਾ ਨਹੀਂ ਅਤੇ ਝੱਖੜ ਦੇ ਖ਼ਤਮ ਹੋਣ ਪਿੱਛੋਂ ਫਿਰ ਹਿਕ ਤਾਣ ਕੇ ਖੜਾ ਹੋ ਜਾਂਦਾ ਹੈ, ਇਵੇਂ ਹੀ ਖਾਲਸਾ ਪੰਥ ਨੇ ਲਿਫ ਕੇ ਮੁੜ-ਮੁੜ ਖੜ੍ਹਾ ਹੋਣ ਦੀ ਪਰੰਪਰਾ ਨੂੰ ਇਤਿਹਾਸ ਵਿਚ ਜਿਊਂਦਿਆਂ-ਜਾਗਦਿਆਂ ਰੱਖਿਆ ਹੈ। ■

# ਸਿੰਧੀ ਸਿੱਖਾਂ ਦਾ ਪਿਛੋਕੜ, ਮੌਜੂਦਾ ਸਥਿਤੀ ਤੇ ਭਵਿੱਖ

*-ਡਾ. ਗੁਰਚਰਨ ਸਿੰਘ**

ਜੇ ਹਿੰਦ ਜਾਂ ਹਿੰਦੁਸਤਾਨ ਸ਼ਬਦ ਦੇ ਮੂਲ ਦੇ ਇਤਿਹਾਸ ਨੂੰ ਵਾਚੀਏ ਤਾਂ ਇਹ 'ਸਿੰਧ' ਸ਼ਬਦ ਦੇ ਨਾਲ ਜੁੜਿਆ ਹੋਇਆ ਪ੍ਰਤੀਤ ਹੁੰਦਾ ਹੈ। ਦਰਿਆ ਸਿੰਧ ਦੇ ਕੰਢੇ ਵੱਸਣ ਵਾਲੇ ਲੋਕਾਂ ਨੂੰ ਸਿੰਧੂ ਕਿਹਾ ਜਾਂਦਾ ਸੀ। ਸਮਾਂ ਪਾ ਕੇ ਇਸ ਖੇਤਰ ਵਿਚ 'ਸ' ਧੁਨੀ ਨੂੰ 'ਹ' ਉਚਾਰੇ ਜਾਣ ਕਾਰਨ ਹੌਲੀ-ਹੌਲੀ ਇਹ ਸ਼ਬਦ 'ਹਿੰਦੂ' ਅਖਵਾਉਣ ਲੱਗ ਪਿਆ। ਇਵੇਂ ਦਰਿਆ ਸਿੰਧ ਦੇ ਉਰਾਰ ਵਾਲਾ ਇਲਾਕਾ ਸਮੇਂ ਨਾਲ ਹਿੰਦੁਸਤਾਨ ਵਜੋਂ ਜਾਣਿਆ ਜਾਣ ਲੱਗ ਪਿਆ। ਇਹ ਤੱਥ ਇਸ ਗੱਲ ਨੂੰ ਦਰਸਾਉਂਦਾ ਹੈ ਕਿ ਹਿੰਦੁਸਤਾਨ ਸ਼ਬਦ ਦਾ ਨਾਤਾ ਕਿਸੇ ਧਰਮ ਜਾਂ ਫਿਰਕੇ ਦੇ ਲੋਕਾਂ ਨਾਲ ਨਹੀਂ, ਕੇਵਲ 'ਇਲਾਕੇ' ਨਾਲ ਹੈ।

ਇੱਥੋਂ ਸਪੱਸ਼ਟ ਹੋ ਜਾਂਦਾ ਹੈ ਕਿ ਦਰਿਆ ਸਿੰਧ ਦੇ ਕਿਨਾਰੇ ਵੱਸਦੇ ਲੋਕ ਇਲਾਕਾਈ ਉਚਾਰਨਕ ਵਿਭਿੰਨਤਾ ਕਰਕੇ 'ਹਿੰਦੂ' ਅਖਵਾਉਣ ਲੱਗ ਪਏ। ਇਤਿਹਾਸ ਨੂੰ ਵਾਚੀਏ ਤਾਂ ਪਤਾ ਲੱਗੇਗਾ ਕਿ ਸਿੰਧ ਘਾਟੀ ਦੀ ਸੱਭਿਅਤਾ ਵਿਸ਼ਵ ਦੀਆਂ ਸੱਭਿਆਤਾਵਾਂ ਵਿੱਚੋਂ ਸਭ ਤੋਂ ਉੱਤਮ ਗਿਣੀ ਜਾਂਦੀ ਸੀ।

ਸਿੰਧ ਦੇ ਇਲਾਕੇ ਵਿਚ ਹੁਣ ਤੋਂ ੧੩ ਕੁ ਸਦੀਆਂ ਪਹਿਲੇ ਰਾਜਾ ਦਾਹਿਰ ਦਾ ਰਾਜ ਸੀ। ਉਸ ਨੂੰ ਉੱਤਰ-ਪੱਛਮ ਵਾਲੇ ਪਾਸੇ ਤੋਂ ਆਏ ਮੁਸਲਿਮ ਨੌਜਵਾਨ ਮੀਰ ਕਾਸਿਮ ਨੇ ਚੁਣੌਤੀ ਦਿੱਤੀ। 'ਅਰੋੜ' ਨਾਮੀ ਸਥਾਨ 'ਤੇ ਦੋਹਾਂ ਵਿਚ ਘਮਸਾਨ ਦਾ ਯੁੱਧ ਹੋਇਆ। ਇਸ ਵਿਚ ਰਾਜਾ ਦਾਹਿਰ ਤੇ ਉਸ ਦਾ ਨੌਜਵਾਨ ਪੁੱਤਰ ਦੋਵੇਂ ਮਾਰੇ ਗਏ। ਮੀਰ ਕਾਸਿਮ ਨੇ ਰਾਜਾ ਦਾਹਿਰ ਦੀਆਂ ਦੋ ਜਵਾਨ ਧੀਆਂ-- ਸੂਰੀਆ ਕੁਮਾਰੀ ਤੇ ਪਰੀਮਾਲ ਨੂੰ ਬੰਧਕ ਬਣਾ ਕੇ ਕੈਦ ਕਰ ਲਿਆ। ਉਹ ਇਨ੍ਹਾਂ ਦੋਹਾਂ ਨੂੰ ਆਪਣੇ ਖ਼ਲੀਫ਼ਾ ਨੂੰ ਭੇਟ ਕਰਨ ਲਈ ਤੁਰਕੀ ਲੈ ਗਿਆ। ਉੱਥੇ ਇਹ ਦੋਵੇਂ ਭੈਣਾਂ ਆਪਣੇ ਸਤ-ਧਰਮ ਦੀ ਰੱਖਿਆ ਲਈ ਆਪਣਾ ਆਪ ਕੁਰਬਾਨ ਕਰਨ ਵਿਚ ਸਫ਼ਲ ਹੋ ਗਈਆਂ।

ਇਸ ਤਰ੍ਹਾਂ ੭੧੨ ਈ. ਵਿਚ ਮੀਰ ਕਾਸਿਮ ਨੇ ਸਿੰਧ ਦੇ ਰਾਹੀਂ ਸਮੁੱਚੇ ਹਿੰਦੁਸਤਾਨ ਉੱਤੇ ਆਪਣੀ ਤਲਵਾਰ ਦੇ ਜ਼ੋਰ ਨਾਲ ਜ਼ੁਲਮ ਢਾਹੁਣੇ ਸ਼ੁਰੂ ਕਰ ਦਿੱਤੇ। ਇਵੇਂ ਕੁਝ ਸਦੀਆਂ ਉਪਰੰਤ ਮੁਸਲਿਮ ਹੁਕਮਰਾਨ ਹਿੰਦੁਸਤਾਨ ਉੱਤੇ ਕਾਬਜ਼ ਹੋ ਗਏ ਅਤੇ ਇੱਥੋਂ ਦੇ ਲੋਕੀਂ ਉਨ੍ਹਾਂ ਦੇ ਗ਼ੁਲਾਮ ਬਣ ਕੇ ਰਹਿ ਗਏ।

ਇਸ ਪਿਛੋਕੜ ਨੂੰ ਜਾਣਨ ਤੋਂ ਬਾਅਦ ਸਿੰਧੀ ਸਿੱਖਾਂ ਦੇ ਇਤਿਹਾਸ ਵੱਲ ਵੇਖੀਏ ਤਾਂ ਉਨ੍ਹਾਂ ਦਾ ਨਾਤਾ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਉਦਾਸੀਆਂ ਨਾਲ ਜੁੜਿਆ ਹੋਇਆ

**#18, Guru Arjun Nagar, Sophia Girls School Road, Railway Colony, Saharanpur-247001 (U.P.) M. 09761615866*

ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਜਦੋਂ ਗੁਜਰਾਤ ਦੇ 'ਕੱਛ' ਤੇ 'ਭੁਜ' ਇਲਾਕਿਆਂ ਦੀ ਫੇਰੀ ਉੱਤੇ ਇੱਥੇ ਪਧਾਰੇ ਤਾਂ ਉਨ੍ਹਾਂ ਦੇ ਮਨੋਹਰ ਬਚਨਾਂ ਨੂੰ ਸੁਣ ਕੇ ਇਸ ਖੇਤਰ ਵਿਚ ਬਹੁਤ ਭਾਰੀ ਗਿਣਤੀ ਵਿਚ ਲੋਕਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਿਰਮਲ ਪੰਥ ਨੂੰ ਧਾਰਨ ਕਰ ਲਿਆ। 'ਕੱਛ' ਤੇ 'ਭੁਜ' ਉਸ ਸਮੇਂ ਰਿਆਸਤੀ ਹਿੱਸੇ ਸਨ। ੧੯੪੭ ਈ. ਦੇ ਦੇਸ਼-ਵੰਡ ਦੇ ਕਾਰਨ ਇਹ ਦੋਵੇਂ ਗੁਜਰਾਤ ਦੇ ਹਿੱਸੇ ਬਣ ਗਏ।

ਇਵੇਂ 'ਕੱਛ' ਤੇ 'ਭੁਜ' ਤੋਂ ਲੈ ਕੇ ਕਰਾਚੀ ਤੇ ਹੈਦਰਾਬਾਦ ਤਕ ਦੇ ਇਲਾਕਿਆਂ ਵਿਚ ਫੈਲੇ ਸਿੰਧ ਪ੍ਰਾਂਤ ਦੇ ਸਿੱਖਾਂ ਦੀ ਗਿਣਤੀ ਲੱਖਾਂ ਵਿਚ ਸੀ। ਇਨ੍ਹਾਂ ਵਿੱਚੋਂ ਕੁਝ ਤਿਆਰ-ਬਰ ਤਿਆਰ ਕੇਸਾਧਾਰੀ ਅੰਮ੍ਰਿਤਧਾਰੀ ਸਿੱਖ ਸਨ, ਪਰ ਇਨ੍ਹਾਂ ਤੋਂ ਇਲਾਵਾ ਬਹੁਤ ਸਾਰੇ ਕੇਸਾਧਾਰੀ ਸਿੱਖ ਸਨ, ਜੋ ਆਪਣੇ ਆਪ ਨੂੰ ਸਹਿਜਧਾਰੀ ਸਿੱਖ ਅਖਵਾਉਂਦੇ ਸਨ। ਇਨ੍ਹਾਂ ਕੇਸਾਧਾਰੀ ਸਿੱਖਾਂ ਦੀਆਂ ਰਿਸ਼ਤੇਦਾਰੀਆਂ ਹਿੰਦੂ ਪਰਵਾਰਾਂ ਨਾਲ ਵੀ ਸਨ। ਇਨ੍ਹਾਂ ਸਿੱਖਾਂ ਦੇ ਚੰਗੇ ਆਚਰਨਕ ਜੀਵਨ ਤੇ ਸਿੱਖ ਗੁਰੂ ਸਾਹਿਬਾਨ ਦੀਆਂ ਧਰਮ ਦੀ ਰੱਖਿਆ ਲਈ ਦਿੱਤੀਆਂ ਕੁਰਬਾਨੀ ਸਦਕਾ ਬਹੁਤੇ ਹਿੰਦੂ ਪਰਵਾਰ ਵੀ ਆਪਣੇ ਆਪ ਨੂੰ ਸਹਿਜਧਾਰੀ ਸਿੱਖ ਅਖਵਾ ਕੇ ਮਾਣ ਮਹਿਸੂਸ ਕਰਦੇ ਸਨ। ਇਸ ਤਰ੍ਹਾਂ ਸਿੰਧੀ ਸਿੱਖਾਂ ਵਿਚ ਖਾਲਸਈ ਬਾਣੇ ਵਾਲੇ, ਕੇਸਾਧਾਰੀ, ਸਹਿਜਧਾਰੀ ਅਤੇ ਕੁਝ ਹਿੰਦੂ ਰੀਤਾਂ ਅਨੁਸਾਰ ਵਿਚਰਨ ਵਾਲੇ ਹਰ ਤਰ੍ਹਾਂ ਦੇ ਲੋਕਾਂ ਦਾ ਆਪਸੀ ਅਪਣੱਤ ਵਾਲਾ ਰਿਸ਼ਤਾ ਬਣਿਆ ਰਿਹਾ।

ਸਿੰਘ ਸਭਾ ਲਹਿਰ ਦੇ ਸਮੇਂ ਸੰਨ ੧੯੨੭ ਦੇ ਕਰੀਬ ਬਾਬਾ ਨਾਹਰੀਆ ਸਿੰਘ ਜੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸਿੰਘ ਸਭਾ ਲਹਿਰ ਦੇ ਕੁਝ ਪਤਵੰਤੇ ਪ੍ਰਭਾਵਸ਼ਾਲੀ ਸਿੱਖੀ ਦੇ ਪ੍ਰਚਾਰਕਾਂ ਨੇ ਸਿੰਧ ਵਿਚ ਪ੍ਰਚਾਰ ਸ਼ੁਰੂ ਕੀਤਾ। ਇਨ੍ਹਾਂ ਨੇ 'ਗਾਖੜਾ' ਪ੍ਰਾਂਤ ਦੇ 'ਕਾਧੜਾਂ' ਨਗਰ ਨੂੰ ਆਪਣੇ ਸਿੱਖੀ ਪ੍ਰਚਾਰ ਦਾ ਕੇਂਦਰੀ ਸਥਾਨ ਬਣਾ ਲਿਆ। ਇੱਥੋਂ ਸੰਤ ਗੁਰਮੁਖ ਸਿੰਘ ਜੀ ਅਤੇ ਸੰਤ ਬਲਵੰਤ ਸਿੰਘ ਜੀ ਪਟਿਆਲੇ ਵਾਲੇ, ਗਿਆਨੀ ਤੀਰਥ ਸਿੰਘ ਬੰਦਵੀ ਅੰਬਾਲੇ ਵਾਲੇ, ਸੰਤ ਸ਼ਾਮ ਸਿੰਘ ਜੀ, ਹਜ਼ੂਰੀ ਰਾਗੀ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਆਦਿ ਦੇ ਵੱਡੇ ਪ੍ਰਚਾਰ ਸਦਕਾ ਇਸ ਇਲਾਕੇ ਵਿੱਚ ਸਿੱਖੀ ਦੀ ਪ੍ਰਭਾਵਸ਼ਾਲੀ ਲਹਿਰ ਤੁਰ ਪਈ। ਇਸ ਪ੍ਰਚਾਰ ਦੀ ਬਦੌਲਤ ਸਿੰਧੀ ਸਿੱਖਾਂ ਦੀ ਗਿਣਤੀ ਕਈ ਹਜ਼ਾਰਾਂ ਨੂੰ ਛੂਹਣ ਲੱਗੀ। ਇਹ ਗਿਣਤੀ ਸਮੇਂ ਨਾਲ ਲੱਖਾਂ ਤੋਂ ਉੱਪਰ ਹੋ ਗਈ।

ਜੇਕਰ ਸਿੰਧੀ ਸਿੱਖਾਂ ਦੀਆਂ ਧਾਰਮਿਕ ਰਹੁ-ਰੀਤਾਂ ਨੂੰ ਵੇਖੀਏ ਤਾਂ ਇਨ੍ਹਾਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਪ੍ਰਮੁੱਖਤਾ ਦਿੱਤੀ ਹੈ। ਉਨ੍ਹਾਂ ਦੀ ਹਰ ਗੱਲ ਵਿਚ ਆਪ-ਮੁਹਾਰੇ-- "ਧੰਨ ਗੁਰੂ ਨਾਨਕ! ਧੰਨ ਗੁਰੂ ਨਾਨਕ!!" ਦੀ ਧੁਨੀ ਅਕਸਰ ਗੂੰਜਦੀ ਰਹਿੰਦੀ ਹੈ। ਇਹ ਸ਼ਬਦ ਉਨ੍ਹਾਂ ਦਾ ਤਕੀਆ-ਕਲਾਮ ਹੀ ਬਣ ਗਿਆ ਹੈ। ਇਨ੍ਹਾਂ ਗੁਰੂ ਨਾਨਕ ਨਾਮ-ਲੇਵਿਆਂ ਸਿੰਧੀ ਸਿੱਖਾਂ ਦੀ ਗਿਣਤੀ ੧੯੪੭ ਈ. ਤੋਂ ਪਹਿਲਾਂ ਹੋਈ ਜਨ-ਗਣਨਾ ਅਨੁਸਾਰ ਡੇਢ ਲੱਖ ਤੋਂ ਵੱਧ ਸੀ। ਇੱਥੇ ਇਕ ਗੱਲ ਧਿਆਨ-ਗੋਚਰੇ ਰੱਖਣ ਵਾਲੀ ਹੈ ਕਿ ੧੯੪੭ ਈ. ਦੀ ਦੇਸ਼-ਵੰਡ ਕਾਰਨ ਪੱਛਮੀ ਪੰਜਾਬ ਦੇ ਹਿੰਦੂ ਤੇ ਸਿੱਖ ਪੂਰਬੀ ਪੰਜਾਬ ਤੋਂ ਇਲਾਵਾ ਹਿੰਦੁਸਤਾਨ ਦੇ ਹੋਰ ਖੇਤਰਾਂ ਵੱਲ ਹਿਜਰਤ ਕਰ ਕੇ

ਆ ਗਏ, ਪਰੰਤੂ ਸਿੰਧ ਸੂਬੇ ਵਿਚ ਵੱਸਣ ਵਾਲੇ ਹਿੰਦੂਆਂ ਤੇ ਸਿੱਖਾਂ ਦੇ ਸਥਾਨਕ ਮੁਸਲਮਾਨਾਂ ਨਾਲ ਡੂੰਘੇ ਸੰਬੰਧ ਹੋਣ ਕਰਕੇ ਉੱਥੇ ਆਪਸੀ ਨਫ਼ਰਤ ਦੀ ਹਵਾ ਨਾ ਰੁਮਕ ਪਾਈ ਤੇ ਸਿੰਧੀ ਹਿੰਦੂ-ਸਿੱਖ ਇਸ ਇਲਾਕੇ ਵਿਚ ਚੁੱਪ-ਚਾਪ ਆਪੋ-ਆਪਣੀ ਥਾਂ ਵੱਸਦੇ ਰਹੇ। ਬਹੁਤ ਸਿੰਧੀ ਹਿੰਦੂ ਤੇ ਸਿੱਖ ਵਪਾਰੀ ਹੋਣ ਕਰਕੇ ਆਪਣਾ ਕਾਰੋਬਾਰ ਸਮੇਟਣਾ ਨਹੀਂ ਸਨ ਚਾਹੁੰਦੇ, ਕਿਉਂਕਿ ਉਨ੍ਹਾਂ ਬੜੀ ਮਿਹਨਤ ਕਰ ਕੇ ਆਪਣੇ ਕਾਰੋਬਾਰ ਚਲਾਏ ਸਨ।

ਇਸ ਲਈ ਤਕੜੇ ਕਾਰੋਬਾਰੀ ਹੋਣ ਦੇ ਨਾਲ ਇਹ ਨੇਕ ਆਚਰਨ ਵਾਲੇ, ਹਰ ਕਿਸੇ ਦੀ ਦੁਖ-ਸੁਖ ਵਿਚ ਸਹਿਯੋਗ ਦੇਣ ਵਾਲੇ ਸਨ, ਜਿਸ ਕਰਕੇ ਸਥਾਨਕ ਮੁਸਲਮਾਨ ਵੀ ਇਨ੍ਹਾਂ ਦੇ ਅਹਿਸਾਨਮੰਦ ਸਨ, ਪਰ ਜਦੋਂ ਦਸੰਬਰ ੧੯੪੭ ਦੇ ਕਰੀਬ ਗੁਜਰਾਤ, ਹੈਦਰਾਬਾਦ ਆਦਿ ਦੇ ਇਲਾਕਿਆਂ ਤੋਂ ਵਿਸਥਾਪਿਤ ਹੋਏ ਮੁਸਲਮਾਨ ਆਪਣਾ ਸਭ ਕੁਝ ਉੱਥੇ ਛੱਡ ਕੇ ਉੱਥੋਂ ਕਰਾਚੀ ਆਦਿ ਦੇ ਇਲਾਕਿਆਂ ਵਿਚ ਆਏ ਤਾਂ ਇਨ੍ਹਾਂ ਨੇ ਸਥਾਨਕ ਹਿੰਦੂਆਂ ਤੇ ਸਿੱਖਾਂ ਲਈ ਨਫ਼ਰਤ ਦੀ ਅੱਗ ਫੈਲਾ ਕੇ ਇਨ੍ਹਾਂ ਵਾਸਤੇ ਮੁਸ਼ਕਲਾਂ ਖੜੀਆਂ ਕਰ ਦਿੱਤੀਆਂ। ਉਨ੍ਹਾਂ ਨੇ ਸਥਾਨਕ ਮੁਸਲਿਮ ਨੇਤਾਵਾਂ ਨੂੰ ਉਕਸਾਉਣਾ ਸ਼ੁਰੂ ਕੀਤਾ, ਜਿਸ ਦੇ ਨਤੀਜੇ ਵਜੋਂ ਬਹੁਤੇ ਹਿੰਦੂਆਂ ਤੇ ਸਿੱਖਾਂ ਨੂੰ ਨਾ ਚਾਹੁੰਦਿਆਂ ਹੋਇਆਂ ਵੀ ਉੱਥੋਂ ਹਿਜਰਤ ਕਰਨੀ ਪਈ। ਸੂਬਾ ਸਿੰਧ ਵਿਚ ੨੫ ਪ੍ਰਤੀਸ਼ਤ ਹਿੱਸਾ ਰੱਖਣ ਵਾਲੀ ਗ਼ੈਰ-ਮੁਸਲਿਮ ਅਬਾਦੀ ਸੀਮਿਤ ਹੋ ਕੇ ਹੀ ਰਹਿ ਗਈ ਹੈ। ਜੇਕਰ ਸਿੱਖਾਂ ਦੀ ਗੱਲ ਕਰੀਏ ਤਾਂ ਹੁਣ ੧੦ ਕੁ ਹਜ਼ਾਰ ਸਿੱਖ ਉੱਥੇ ਰਹਿ ਗਏ ਹਨ, ਬਾਕੀ ਹਿੰਦੁਸਤਾਨ ਤੋਂ ਇਲਾਵਾ ਵਿਸ਼ਵ ਦੇ ਹੋਰ ਹਿੱਸਿਆਂ ਵਿਚ ਹਿਜਰਤ ਕਰ ਕੇ ਜਾ ਫ਼ੈਲੇ ਹਨ। ਉਨ੍ਹਾਂ ਬਦਲਦੇ ਸਮੇਂ ਦੀ ਨਜ਼ਾਕਤ ਨੂੰ ਸਮਝਿਆ ਅਤੇ ਸਿੰਧ ਦੇ ਨਾਲ ਲੱਗਦੇ ਪ੍ਰਾਂਤਾਂ--ਗੁਜਰਾਤ, ਰਾਜਸਥਾਨ, ਮੱਧ ਪ੍ਰਦੇਸ਼ ਤੇ ਮਹਾਰਾਸ਼ਟਰ ਆਦਿ ਵਿਚ ਆ ਵੱਸੇ।

ਇਨ੍ਹਾਂ ਵਿੱਚੋਂ ਕਾਫੀ ਸਾਰੇ ਮੁੰਬਈ ਦੇ ਨਜ਼ਦੀਕ ਉਲਹਾਸ ਨਗਰ ਤੇ ਇਸ ਦੇ ਇਰਦ-ਗਿਰਦ ਦੇ ਇਲਾਕਿਆਂ ਵਿਚ ਆ ਵੱਸੇ। ਇਕ ਸਿੰਧੀ ਸਿੱਖ ਭਾਈ ਅਮਰੀਕ ਸਿੰਘ ਸ਼ੇਰ ਖਾਂ ਨੇ ਆਪਣੇ ਲੇਖ 'ਸਿੰਧੀ ਸਿੱਖਾਂ ਦਾ ਕੱਲ, ਅੱਜ ਤੇ ਭਲਕ' ਮਾਸਕ 'ਸੋਚ ਦੀ ਸ਼ਕਤੀ' ਮਾਰਚ ੨੦੧੯ ਈ. ਦੇ ਪੰਨਾ ੪੨ ਉੱਤੇ ਦੱਸਿਆ ਹੈ ਕਿ ਉਲਹਾਸ ਨਗਰ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਉਤਸਵ ਦਿਹਾੜੇ ਨੂੰ ਸਮਰਪਿਤ ਜੋ ਪ੍ਰਭਾਤ ਫੇਰੀ ਉੱਥੋਂ ਦੀ ਧਾਰਮਿਕ ਸੰਸਥਾ 'ਅੰਮ੍ਰਿਤ ਵੇਲਾ ਸੰਸਥਾ' ਦੀ ਅਗਵਾਈ ਹੇਠ ਹਰ ਸਾਲ ਨਵੰਬਰ ਮਹੀਨੇ ਕੱਢੀ ਜਾਂਦੀ ਹੈ; ਉਸ ਵਿਚ ਡੇਢ ਲੱਖ ਤੋਂ ਵੱਧ ਸੰਗਤ ਦਾ ਇਕੱਠ ਬੜੀ ਸ਼ਰਧਾ ਨਾਲ "ਧੰਨ ਗੁਰੂ ਨਾਨਕ, ਤੂੰ ਧੰਨ ਹੈ! ਧੰਨ ਗੁਰੂ ਨਾਨਕ, ਤੂੰ ਧੰਨ ਹੈ!!" ਦੀ ਧੁਨ ਅਲਾਪਦਿਆਂ ਸਹਿਜੇ-ਸਹਿਜੇ ਤੁਰਿਆ ਜਾਂਦਾ ਹੈ। ਇਹ ਪ੍ਰਭਾਤ ਫੇਰੀ ਸਿਰਫ ਇਕੱਲਾ ਧਾਰਮਿਕ ਸਮਾਗਮ ਨਹੀਂ ਹੁੰਦੀ, ਸਗੋਂ ਸਿੰਧੀ ਸਮਾਜ ਦੀ ਝਾਕੀ ਪੇਸ਼ ਕਰ ਰਹੀ ਹੁੰਦੀ ਹੈ। ਕਈ ਮੀਲਾਂ ਤਕ ਲੰਬੀ ਸੰਗਤ ਦਾ ਕਾਫ਼ਲਾ ਅਨੇਕ ਤਰ੍ਹਾਂ ਦੇ ਬੈਂਡ-ਵਾਜਿਆਂ ਦੀਆਂ ਧੁੰਨਾਂ ਨਾਲ ਸਰਸ਼ਾਰ ਹੁੰਦਿਆਂ ਅੱਗੇ ਵੱਧਦਾ ਜਾਂਦਾ ਹੈ। ***ਬਾਕੀ ਸਫ਼ਾ ੯੦ 'ਤੇ***

# ਪਿੰਡ ਢਿੱਲਵਾਂ ਦੇ ਰਾਗਬੱਧ ਕੀਰਤਨ ਦਰਬਾਰ

*-ਸ. ਤੀਰਥ ਸਿੰਘ ਢਿੱਲਵਾਂ**

ਭਾਵੇਂ ਕਿ ਅੱਜਕਲ੍ਹ ਨਿੱਤ ਦਿਨ ਵੱਖ-ਵੱਖ ਸ਼ਹਿਰਾਂ, ਕਸਬਿਆਂ ਅਤੇ ਪਿੰਡਾਂ ਦੇ ਨਾਲ ਨਾਲ ਇਤਿਹਾਸਿਕ ਗੁਰਦੁਆਰਾ ਸਾਹਿਬਾਨ ਵਿਚ ਕੀਰਤਨ ਦਰਬਾਰ ਹੁੰਦੇ ਰਹਿੰਦੇ ਹਨ ਜੋ ਕਿ ਚੰਗੀ ਗੱਲ ਹੈ, ਪਰ ਸਮੇਂ ਦੇ ਬਦਲਣ ਨਾਲ ਕੀਰਤਨ ਦਰਬਾਰਾਂ ਦਾ ਪੱਧਰ ਉਹ ਨਹੀਂ ਰਿਹਾ ਜੋ ਪਿਛਲੇ ਸਮੇਂ ਦੌਰਾਨ ਹੁੰਦਾ ਸੀ। ਇਸ ਦੇ ਦੋ ਵੱਡੇ ਕਾਰਨ ਹਨ, ਜਿਨ੍ਹਾਂ ਵਿੱਚੋਂ ਪਹਿਲਾ-ਸੰਗਤ ਵੱਲੋਂ ਕਲਾਸੀਕਲ ਜਾਂ ਰਾਗਬੱਧ ਕੀਰਤਨ ਕਰਨ ਵਾਲੇ ਰਾਗੀ ਜਥਿਆਂ ਪ੍ਰਤੀ ਉਦਾਸੀਨਤਾ ਅਤੇ ਦੂਜਾ ਕਾਰਨ ਇਹ ਕਿ ਰਾਗੀ ਜਥਿਆਂ ਵੱਲੋਂ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਰਾਗਾਂ ਦੇ ਗਾਇਨ ਪ੍ਰਤੀ ਅਵੇਸਲਾ ਹੋਣਾ। ਜ਼ਿਆਦਾਤਰ ਰਾਗੀ ਜਥੇ ਕੁਝ ਇਕ ਰਾਗਾਂ ਅਤੇ ਦੋ-ਚਾਰ ਤਾਲਾਂ ਤਕ ਹੀ ਸੀਮਿਤ ਹੋ ਕੇ ਕੰਮ ਚਲਾਈ ਜਾ ਰਹੇ ਹਨ, ਕਿਉਂਕਿ ਸਰੋਤੇ/ਸੰਗਤ ਇਸੇ ਨੂੰ ਹੀ ਪਸੰਦ ਕਰਦੀ ਹੈ। ਕੋਈ ਵੇਲਾ ਸੀ ਜਦੋਂ ਮੈਂ ਆਪਣੇ ਬਚਪਨ ਅਤੇ ਜਵਾਨੀ ਸਮੇਂ ਰਾਗੀ ਜਥਿਆਂ ਨੂੰ ਘੰਟਿਆਂ-ਬੱਧੀ ਰਿਆਜ਼ ਕਰਦੇ ਦੇਖਿਆ। ਉਹ ਫਰੋਦਸਤ, ਦੀਪਚੰਦੀ, ਆੜਾਚਉਤਾਲ, ਜੈਤਾਲ, ਸੂਲਫਾਖਤ, ਚਾਰਤਾਲ, ਰੂਪਕਤਾਲ ਆਦਿ ਬਿਖੜੇ ਤਾਲਾਂ ਵਿਚ ਕੀਰਤਨ ਕਰ ਕੇ ਸਮਾਂ ਬੰਨ੍ਹ ਦਿੰਦੇ ਸਨ ਅਤੇ ਸੰਗਤ ਅਨੰਦਿਤ ਹੋ ਉੱਠਦੀ ਸੀ।

ਹੁਣ ਗੱਲ ਕਰਦੇ ਹਾਂ, ਜਲੰਧਰ ਛਾਉਣੀ ਦੀ ਕੁੱਖ ਵਿਚ ਵੱਸਦੇ ਪਿੰਡ ਢਿੱਲਵਾਂ ਦੀ। ਇਸ ਪਿੰਡ ਨੇ ਉਸ ਸਮੇਂ ਪੰਜਾਬ ਵਿਚ ਕਲਾਸੀਕਲ ਅਤੇ ਪੁਰਾਤਨ ਸ਼ੈਲੀ ਮੁਤਾਬਿਕ ਕੀਰਤਨ ਦਰਬਾਰ ਕਰਾਉਣ ਦਾ ਬੀੜਾ ਚੁੱਕਿਆ ਜਦੋਂ ਵਿਰਲੇ-ਟਾਵੇਂ ਕੀਰਤਨ ਦਰਬਾਰ ਹੀ ਹੁੰਦੇ ਸਨ, ਪਰ ਉਨ੍ਹਾਂ ਦਾ ਪੱਧਰ ਬਹੁਤ ਉੱਚਾ ਹੁੰਦਾ ਸੀ। ਗੱਲ ੧੯੭੭ ਈ. ਦੀ ਹੈ, ਜਦੋਂ ਮੈਂ ਐੱਮ. ਏ. ਕਰ ਕੇ ਹਟਿਆ ਹੀ ਸੀ ਤਾਂ ਇੱਕ ਦਿਨ ਮੈਂ ਆਪਣੇ ਪਿਤਾ ਜੀ (ਆਪਣੇ ਸਮੇਂ ਦੇ ਭਾਰਤੀ ਫੌਜ ਦੇ ਹਾਕੀ ਦੇ ਮਹਾਂ-ਖਿਡਾਰੀ ਲੈਫਟੀਨੈਂਟ ਨਰੰਜਣ ਸਿੰਘ) ਨੂੰ ਆਪਣੇ ਪਿੰਡ ਵਿਚ ਕਲਾਸੀਕਲ ਕੀਰਤਨ ਦਰਬਾਰ ਸ਼ੁਰੂ ਕਰਨ ਲਈ ਬੇਨਤੀ ਕੀਤੀ। ਉਹ ਗੁਰਦੁਆਰਾ ਸਾਹਿਬ ਦੇ ਮੁਖੀ ਸਨ। ਉਨ੍ਹਾਂ ਮੈਨੂੰ ਝਾੜਦਿਆਂ ਕਿਹਾ ਕਿ ਪੱਕੇ ਰਾਗਾਂ ਵਿਚ ਅਤੇ ਉਹ ਵੀ ਇੱਕ ਪਿੰਡ ਅੰਦਰ ਕੀਰਤਨ ਦਰਬਾਰ ਸਫ਼ਲ ਕਿਵੇਂ ਹੋਵੇਗਾ ਅਤੇ ਸੰਗਤ ਕਿੱਥੋਂ ਆਵੇਗੀ? ਤਾਂ ਮੈਂ ਪਿਤਾ ਜੀ ਅੱਗੇ ਉਨ੍ਹਾਂ ੫੦੦ ਕੀਰਤਨ ਪ੍ਰੇਮੀਆਂ ਦੀ ਸੂਚੀ ਰੱਖ ਦਿੱਤੀ, ਜਿਹੜੀ ਮੈਂ ਕਈ ਸਾਲਾਂ ਦੀ ਮਿਹਨਤ ਨਾਲ ਤਿਆਰ ਕੀਤੀ ਸੀ। ਪਿੰਡ ਦੇ ਮੁਹਤਬਰ ਸੱਜਣਾਂ, ਨੰਬਰਦਾਰ ਜਗਤ ਸਿੰਘ ਅਤੇ ਸ. ਹਰਮਿੰਦਰ ਸਿੰਘ ਦੀ ਰਾਇ ਨਾਲ ਪਲੇਠਾ ਕੀਰਤਨ ਦਰਬਾਰ

**ਮੈਂਬਰ , ਕੀਰਤਨ ਸਬ-ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*
*ਮੋ : +੯੧੯੮੧੫੪-੬੧੭੧੦*

ਅਕਤੂਬਰ-੧੯੭੭ ਦੇ ਤੀਜੇ ਹਫ਼ਤੇ ਸਵੇਰੇ ੧੦ ਵਜੇ ਤੋਂ ਲੈ ਕੇ ਸ਼ਾਮ ੬ ਵਜੇ ਤਕ ਕਰਵਾਇਆ ਗਿਆ। ਇਸ ਤੋਂ ਬਾਅਦ ੧੯੮੨ ਈ. ਤਕ ਕਰਵਾਏ ਸਾਰੇ ਕੀਰਤਨ ਦਰਬਾਰ ਅਕਤੂਬਰ ਦੀ ਮਿੱਠੀ ਰੁੱਤ ਦੌਰਾਨ ਹੀ ਕਰਵਾਏ ਗਏ। ਪਹਿਲੇ ਹੀ ਕਲਾਸੀਕਲ ਕੀਰਤਨ ਦਰਬਾਰ ਨੂੰ ਸੰਗਤਾਂ ਵੱਲੋਂ ਇੰਨਾ ਹੁੰਗਾਰਾ ਮਿਲਿਆ ਕਿ ਸਾਡੇ ਸਾਰਿਆਂ ਦੇ ਹੌਂਸਲੇ ਹੋਰ ਬੁਲੰਦ ਹੋ ਗਏ। ਫੌਜੀ ਅਫ਼ਸਰ ਹੋਣ ਕਾਰਨ ਪਿਤਾ ਜੀ ਸਮੁੱਚੇ ਪ੍ਰਬੰਧਾਂ ਨੂੰ ਬਹੁਤ ਸੁਚੱਜੇ ਢੰਗ ਨਾਲ ਤਰਤੀਬ ਦਿੰਦੇ ਸਨ, ਜਿਵੇਂ ਸਵੇਰੇ ਆਈ ਸੰਗਤ ਲਈ ਦੋ ਘੰਟੇ ਚਾਹ-ਨਾਸ਼ਤਾ ਚੱਲਦਾ ਅਤੇ ਦੁਪਹਿਰ ੧੨ ਵਜੇ ਲੰਗਰ ਸ਼ੁਰੂ ਕਰ ਦਿੱਤਾ ਜਾਂਦਾ। ਇਨ੍ਹਾਂ ਕੀਰਤਨ ਦਰਬਾਰਾਂ ਵਿਚ ਜਿਹੜਾ ਸਰੋਤਾ ਇੱਕ ਵਾਰ ਆ ਕੇ ਦੀਵਾਨ ਵਿਚ ਸਜ ਜਾਂਦਾ, ਉਹ ਸਮਾਪਤੀ 'ਤੇ ਹੀ ਉੱਠਦਾ।

**ਸ਼ਿਰਕਤ ਕਰਨ ਵਾਲੇ ਮਹਾਂ ਤੇ ਪ੍ਰਸਿੱਧ ਰਾਗੀ-ਰਬਾਬੀ :** ਇਸ ਕੀਰਤਨ ਦਰਬਾਰ ਦੀ ਖ਼ਾਸ ਗੱਲ ਇਹ ਸੀ ਕਿ ਹਿੱਸਾ ਲੈਣ ਵਾਲੇ ਰਾਗੀ ਜਥੇ ਇੱਕ-ਇੱਕ ਮਹੀਨਾ ਪਹਿਲਾਂ ਗਾਇਨ ਕੀਤੇ ਜਾਣ ਵਾਲੇ ਰਾਗਾਂ ਦੀ ਡਟ ਕੇ ਤਿਆਰੀ ਕਰਦੇ ਅਤੇ ਪੂਰਾ ਤਾਣ ਲਾ ਕੇ ਗਾਉਂਦੇ। ਹਰ ਜਥਾ ਆਪਣੇ ਕੀਰਤਨ ਦੀ ਸਮਾਪਤੀ ਤੋਂ ਬਾਅਦ ਅਗਲੇ ਜਥੇ ਨੂੰ ਬੈਠ ਕੇ ਸੁਣਦਾ ਅਤੇ ਦਾਦ ਵੀ ਦਿੰਦਾ। ਇਹ ਸੀ ਉਸ ਸਮੇਂ ਦੇ ਰਾਗੀਆਂ ਦਾ ਕਿਰਦਾਰ।

ਕੀਰਤਨ ਦਰਬਾਰਾਂ ਦੀ ਇਹ ਲੜੀ ੧੯੭੭ ਤੋਂ ਲੈ ਕੇ ੧੯੮੨ ਈ. ਤਕ ਨਿਰੰਤਰ ਚੱਲਦੀ ਰਹੀ। ਉਸ ਸਮੇਂ ਦੇ ਜਿਨ੍ਹਾਂ ਮਹਾਨਤਮ ਰਾਗੀਆਂ-ਰਬਾਬੀਆਂ ਨੇ ਇਨ੍ਹਾਂ ੬ ਉੱਚ ਕੋਟੀ ਦੇ ਕਲਾਤਮਕ ਤੇ ਕਲਾਸੀਕਲ ਕੀਰਤਨ ਦਰਬਾਰਾਂ ਵਿਚ ਕੀਰਤਨ ਕੀਤਾ, ਉਨ੍ਹਾਂ ਦੇ ਨਾਂ ਇਸ ਪ੍ਰਕਾਰ ਹਨ-- ਪਦਮਸ਼੍ਰੀ ਸ. ਸੋਹਨ ਸਿੰਘ, ਸ਼੍ਰੋਮਣੀ ਰਾਗੀ ਭਾਈ ਬਲਬੀਰ ਸਿੰਘ, ਸ਼੍ਰੋਮਣੀ ਰਾਗੀ ਪ੍ਰੋਫ਼ੈਸਰ ਹਰਚੰਦ ਸਿੰਘ ਲੁਧਿਆਣਾ, ਮਹਾਂ-ਰਬਾਬੀ ਭਾਈ ਚਾਂਦ ਦੇ ਸ਼ਗਿਰਦ ਭਾਈ ਬਲਵੰਤ ਸਿੰਘ ਕਲਕੱਤਾ, ਸ਼੍ਰੋਮਣੀ ਰਾਗੀ ਪ੍ਰਿੰਸੀਪਲ ਚੰਨਣ ਸਿੰਘ ਮਜਬੂਰ, ਭਾਈ ਗੁਰਦੇਵ ਸਿੰਘ ਫੁੱਲ, ਸੰਤ ਸਰਵਣ ਸਿੰਘ ਗੰਧਰਬ ਡੁਮੇਲੀ, ਸੁਜਨ ਕੀਰਤਨੀਏ ਭਾਈ ਅਮਰੀਕ ਸਿੰਘ, ਮਿਸਾਲੀ ਕੀਰਤਨੀਏ ਅਤੇ ਵਿਆਖਿਆਕਾਰ ਭਾਈ ਧਰਮ ਸਿੰਘ ਜ਼ਖ਼ਮੀ, ਪ੍ਰੋਫ਼ੈਸਰ ਦੀਦਾਰ ਸਿੰਘ, ਸ਼੍ਰੋਮਣੀ ਰਾਗੀ ਭਾਈ ਦਿਲਬਾਗ ਸਿੰਘ-ਗੁਲਬਾਗ ਸਿੰਘ ਬੋਦਲ, ਭਾਈ ਰੇਸ਼ਮ ਸਿੰਘ ਰਸੀਲਾ, ਸ਼੍ਰੋਮਣੀ ਰਾਗੀ ਭਾਈ ਬਖਸ਼ੀਸ਼ ਸਿੰਘ ਪਟਿਆਲਾ, ਸ੍ਰੀ ਹਜੂਰ ਸਾਹਿਬ ਨੰਦੇੜ ਦੇ ਹੈੱਡ ਰਾਗੀ ਭਾਈ ਜੋਗਿੰਦਰ ਸਿੰਘ ਭਾਈ ਮਹਿੰਦਰ ਸਿੰਘ, ਭਾਈ ਗੁਰਦੇਵ ਸਿੰਘ ਕੋਇਲ (ਭਰਾਤਾ ਮਹਾਂਕਵੀ ਸੰਤ ਰਾਮ ਉਦਾਸੀ), ਭਾਈ ਜਸਪਾਲ ਸਿੰਘ ਇਕਬਾਲ ਸਿੰਘ, ਪ੍ਰੋਫ਼ੈਸਰ ਮਨਮੋਹਨ ਕੌਰ ਨੰਗਲ ਟਾਊਨਸ਼ਿਪ, ਭਾਈ ਚਤਰ ਸਿੰਘ ਸ਼ਗਿਰਦ ਸ਼੍ਰੋਮਣੀ ਰਾਗੀ ਭਾਈ ਸਮੁੰਦ ਸਿੰਘ, ਸ਼੍ਰੋਮਣੀ ਰਾਗੀ ਭਾਈ ਦੇਵਿੰਦਰ ਸਿੰਘ ਗੁਰਦਾਸਪੁਰ, ਭਾਈ ਦਇਆ ਸਿੰਘ ਹਜ਼ੂਰੀ ਰਾਗੀ ਤਖ਼ਤ ਸ੍ਰੀ ਪਟਨਾ ਸਾਹਿਬ, ਲਾਇਲਪੁਰ ਖ਼ਾਲਸਾ ਕਾਲਜ ਫਾਰ ਵੂਮੈਨ, ਜਲੰਧਰ ਦਾ ਜਥਾ, ਪ੍ਰਿੰਸੀਪਲ ਬਲਦੇਵ ਸਿੰਘ, ਸੰਤ ਬਹਾਦਰ ਸਿੰਘ ਅਤੇ ਗੁਰਮੁਖ ਸਿੰਘ ਜਲੰਧਰ।

ਇਨ੍ਹਾਂ ਕਲਾਸੀਕਲ ਕੀਰਤਨ ਦਰਬਾਰਾਂ ਦੀ ਇੱਕ ਵੱਡੀ ਦੇਣ ਸੁਨਹਿਰੀ ਅੱਖਰਾਂ ਵਿਚ ਲਿਖਣਯੋਗ ਹੈ ਕਿ ਵਿਦਵਾਨ ਰਾਗੀ ਸਿੰਘਾਂ ਦੀ ਸਲਾਹ ਨਾਲ ਉਸ ਸਮੇਂ ਇਨ੍ਹਾਂ ਕੀਰਤਨ ਦਰਬਾਰਾਂ ਵਿਚ ਤੰਤੀ ਸਾਜ਼ਾਂ ਨਾਲ ਕੀਰਤਨ ਕੀਤਾ ਜਾਂਦਾ ਸੀ। ਭਾਈ ਚਤਰ ਸਿੰਘ, ਭਾਈ ਪਾਲ ਸਿੰਘ ਤੇ ਭਾਈ ਅਮਰੀਕ ਸਿੰਘ ਜ਼ਖ਼ਮੀ ਵਰਗੇ ਗੁਣੀ-ਜਨ ਸਾਜ਼ਿੰਦਿਆਂ ਦੀ ਸੰਗਤ ਨਾਲ ਇਕ ਅਲੌਕਿਕ ਸਮਾਂ ਸਿਰਜਿਆ ਜਾਂਦਾ। ਉਸਤਾਦ ਨਿਹਾਲ ਸਿੰਘ, ਉਸਤਾਦ ਤਰਲੋਕ ਸਿੰਘ ਆਕਾਸ਼ਵਾਣੀ ਸ਼ਿਮਲਾ ਅਤੇ ਭਾਈ ਮਹਿੰਦਰ ਸਿੰਘ ਵਰਗੇ ਮਹਾਂਰਥੀ ਤਬਲਾਵਾਦਕਾਂ ਨੇ ਵੀ ਸਮੇਂ-ਸਮੇਂ ਹਾਜ਼ਰੀ ਭਰੀ। ਇਸ ਤਰ੍ਹਾਂ ਢਿੱਲਵਾਂ ਦੇ ਰਾਗਬੱਧ ਕੀਰਤਨ ਦਰਬਾਰਾਂ ਨੇ ਗੁਰਮਤਿ ਸੰਗੀਤ ਦੀ ਪੁਰਾਤਨ ਸ਼ੈਲੀ ਦੀ ਬਹਾਲੀ ਵਿਚ ਜਿੱਥੇ ਅਹਿਮ ਹਿੱਸਾ ਪਾਇਆ, ਉੱਥੇ ਅਨੇਕ ਵਿਅਕਤੀਆਂ ਨੂੰ ਕੀਰਤਨਕਾਰ ਬਣਨ ਦੀ ਪ੍ਰੇਰਨਾ ਮਿਲੀ। ਰਾਗ ਗਾਇਨ ਦੇ ਨਾਲ-ਨਾਲ ਰਾਗੀ ਜਥੇ ਸੁਗ਼ਮ ਸੰਗੀਤ ਸ਼ੈਲੀ ਵਿਚ ਵੀ ਕੀਰਤਨ ਗਾਇਨ ਕਰਦੇ ਤਾਂ ਕਿ ਆਮ ਸੰਗਤ ਵੀ ਕੀਰਤਨ ਦਾ ਅਨੰਦ ਮਾਣ ਸਕੇ। ੧੯੮੨ ਈ. ਵਿਚ ਮੇਰੇ ਆਕਾਸ਼ਵਾਣੀ ਦਿੱਲੀ ਲਈ ਨਿਊਜ਼ ਰੀਡਰ ਚੁਣੇ ਜਾਣ ਕਾਰਨ ਦਿੱਲੀ ਜਾ ਵੱਸਣ ਕਰਕੇ ਇਹ ਲੜੀ ੧੯੮੨ ਈ. ਵਿਚ ਸਮਾਪਤ ਹੋ ਗਈ, ਪਰ ਅੱਜ ਵੀ ਕੀਰਤਨ ਪ੍ਰੇਮੀਆਂ ਦੇ ਮਨਾਂ ਵਿਚ ਉਨ੍ਹਾਂ ਰਸ ਗੁੱਝੇ ਕੀਰਤਨ ਦਰਬਾਰਾਂ ਦੀ ਯਾਦ ਸਮਾਈ ਹੋਈ ਹੈ। ■

---

## *ਸਿੰਧੀ ਸਿੱਖਾਂ ਦਾ ਪਿਛੋਕੜ. . .*

***ਸਫ਼ਾ ੮੭ ਦਾ ਬਾਕੀ***

ਇਸ ਨਗਰ-ਕੀਰਤਨ ਦੀ ਅਗਵਾਈ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਲਕੀ ਜੋ ਵੰਨ-ਸੁ-ਵੰਨੇ ਫੁੱਲਾਂ ਨਾਲ ਸ਼ਿੰਗਾਰੀ ਹੁੰਦੀ ਹੈ, ਜਿਸ ਅੱਗੇ ਕੇਸਰੀ ਬਾਣੇ ਪਹਿਨੀਂ ਪੰਜ ਪਿਆਰੇ ਕੇਸਰੀ ਰੇਸ਼ਮੀ ਕੱਪੜਿਆਂ ਨਾਲ ਸ਼ਿੰਗਾਰੇ ਨਿਸ਼ਾਨ ਸਾਹਿਬ ਚੁੱਕੀ ਅੱਗੇ ਵੱਧਦੇ ਹਨ। ਇਹ ਨਗਰ ਕੀਰਤਨ ਬੜੇ ਸੁਚੱਜੇ ਤਰੀਕੇ ਨਾਲ ਅੱਗੇ ਤੁਰਦਿਆਂ 'ਗੁਰਦੁਆਰਾ ਗੁਰੂ ਨਾਨਕ ਦਰਬਾਰ' ਵਿਖੇ ਪਹੁੰਚਦਾ ਹੈ, ਜਿੱਥੇ ਹਜ਼ਾਰਾਂ ਦੀ ਗਿਣਤੀ ਵਿਚ ਸੰਗਤਾ ਫੁੱਲ ਵਰਸਾਉਂਦੀ ਸਭ ਦਾ ਸਵਾਗਤ ਕਰਦੀ ਹੈ।

ਹੁਣ ਉਲਹਾਸ ਨਗਰ ਤੋਂ ਇਲਾਵਾ ਮੁੰਬਈ, ਇੰਦੌਰ, ਪਿੰਪਰੀ (ਪੂਨਾ ਦੇ ਨੇੜੇ) ਆਦਿ ਸਥਾਨਾਂ 'ਤੇ ਵੀ ਸਿੰਧੀਆਂ ਨੇ ਗੁਰਦੁਆਰਾ ਸਾਹਿਬਾਨ ਸਥਾਪਿਤ ਕੀਤੇ ਹੋਏ ਹਨ। ਬਹੁਤੇ ਸਿੰਧੀ ਪਰਵਾਰ ਬੜੇ ਖੁਸ਼ਹਾਲ ਹਨ। ਉਨ੍ਹਾਂ ਨੇ ਅਨੇਕ ਟਰੱਸਟ ਬਣਾ ਕੇ ਬੇਰੁਗਜ਼ਾਰੀ ਦੇ ਦੌਰ ਵਿਚ ਲੋੜਵੰਦਾਂ ਦੀ ਮਦਦ ਕਰਨ ਦੇ ਵਸੀਲੇ ਜੁਟਾਏ ਹੋਏ ਹਨ ਅਤੇ ਹਰ ਤਰ੍ਹਾਂ ਦੀ ਮਦਦ ਲਈ ਤੱਤਪਰ ਰਹਿੰਦੇ ਹਨ।

ਇਸ ਤਰ੍ਹਾਂ ਸਿੰਧੀ ਸਿੱਖਾਂ ਦੀ ਦਸ਼ਾ ਨੂੰ ਸਮਝ ਕੇ ਸਿੱਖ ਪੰਥ ਉਨ੍ਹਾਂ ਨੂੰ ਪਿਆਰ-ਸਤਿਕਾਰ ਨਾਲ ਆਪਣੇ ਬਣਾ ਕੇ ਵਿਚਰੇ ਤਾਂ ਜੋ ਗੁਰੂ ਸਾਹਿਬਾਨ ਦੇ ਵੇਲੇ ਤੋਂ ਇਨ੍ਹਾਂ ਨਾਲ ਜੁੜਿਆ ਇਨ੍ਹਾਂ ਦਾ ਨਾਤਾ ਹੋਰ ਮਜ਼ਬੂਤ ਹੋ ਸਕੇ। ■

# ਕੱਦਾਵਰ ਇਤਿਹਾਸਕਾਰ ਤੇ ਵਿਦਵਾਨ ਸਨ ਡਾ. ਕਿਰਪਾਲ ਸਿੰਘ

*-ਡਾ. ਪ੍ਰਿਥੀਪਾਲ ਸਿੰਘ ਕਪੂਰ**

ਵਰਤਮਾਨ ਸਿੱਖ ਇਤਿਹਾਸਕਾਰੀ ਵਿਚ ਡਾ. ਕਿਰਪਾਲ ਸਿੰਘ ਦਾ ਨਿਵੇਕਲਾ ਅਤੇ ਉੱਘਾ ਸਥਾਨ ਹੈ। ਉਨ੍ਹਾਂ ਨੂੰ ਕਰਮ ਸਿੰਘ ਹਿਸਟੋਰੀਅਨ ਅਤੇ ਡਾ. ਗੰਡਾ ਸਿੰਘ ਦੀ ਪਰਪਾਟੀ ਦਾ ਇਤਿਹਾਸਕਾਰ ਹੋਣ ਦੀ ਮਾਨਤਾ ਮਿਲੀ ਹੈ। ਪਰ ਉਨ੍ਹਾਂ ਦੇ ਸਮੁੱਚੇ ਖੋਜ ਕਾਰਜ ਤੋਂ ਪਤਾ ਲੱਗਦਾ ਹੈ ਕਿ ਉਨ੍ਹਾਂ ਨੇ ਇਤਿਹਾਸ ਦੀ ਵਰਤਮਾਨ ਪੇਸ਼ਾਵਰ ਅਤੇ ਵਿਧੀਬੱਧ ਤਕਨੀਕ ਨੂੰ ਸਿੱਖ ਇਤਿਹਾਸ ਦੀ ਖੋਜ ਲਈ ਵਰਤੋਂ ਵਿਚ ਲਿਆਉਣ ਦੀ ਪਹਿਲ ਕੀਤੀ।

ਇਤਿਹਾਸ ਅਧਿਐਨ ਵੱਲ ਉਹ ਸਕੂਲ ਸਮੇਂ ਤੋਂ ਹੀ ਰੁਚਿਤ ਹੋ ਗਏ ਸਨ ਅਤੇ ਸ਼ਾਇਦ ਇਸੇ ਕਰਕੇ ਉਨ੍ਹਾਂ ਦੀ ਉਰਦੂ, ਫ਼ਾਰਸੀ ਅਤੇ ਪੰਜਾਬੀ ਭਾਸ਼ਾਵਾਂ ਵੱਲ ਦਿਲਚਸਪੀ ਵੀ ਨਿਰੰਤਰ ਬਣੀ ਰਹੀ। ਡਾ. ਕਿਰਪਾਲ ਸਿੰਘ ਜੰਮ-ਪਲ ਵੀ ਇਤਿਹਾਸਿਕ ਧਰਤੀ ਗੁੱਜਰਾਂਵਾਲੇ ਦੇ ਸਨ ਜਿਸ ਦਾ ਸਿੱਖ ਇਤਿਹਾਸ ਦੀ ਸਿਰਜਣਾ ਵਿਚ ਅਹਿਮ ਰੋਲ ਹੈ। ਖਾਲਸਾ ਹਾਈ ਸਕੂਲ ਗੁੱਜਰਾਂਵਾਲਾ ਦੇ ਵਾਤਾਵਰਨ ਨੇ ਉਨ੍ਹਾਂ ਦੇ ਵਿਅਕਤਿਤਵ ਨੂੰ ਘੜਿਆ ਅਤੇ ਗੁਰੂ ਨਾਨਕ ਖਾਲਸਾ ਕਾਲਜ, ਗੁੱਜਰਾਂਵਾਲਾ ਦੇ ਪ੍ਰਤਿਭਾਵਾਨ ਪ੍ਰਿੰਸੀਪਲ, ਬਾਵਾ ਹਰਿਕ੍ਰਿਸ਼ਨ ਸਿੰਘ ਅਤੇ ਇਤਿਹਾਸ ਦੇ ਪ੍ਰੋਫ਼ੈਸਰ, ਕਿਰਪਾਲ ਸਿੰਘ ਨਾਰੰਗ ਨੇ ਉਨ੍ਹਾਂ ਦੀ ਸ਼ਖ਼ਸੀਅਤ ਨੂੰ ਸ਼ਿੰਗਾਰਨ ਦੇ ਨਾਲ-ਨਾਲ ਉਨ੍ਹਾਂ ਨੂੰ ਖੋਜ ਦੇ ਖੇਤਰ ਵਿਚ ਵਿਚਰਨ ਦੀ ਜਾਗ ਵੀ ਲਾ ਦਿੱਤੀ। ਇਸੇ ਕਾਰਨ ਉਨ੍ਹਾਂ ਨੇ ਸਿੱਖ ਨੈਸ਼ਨਲ ਕਾਲਜ, ਲਾਹੌਰ ਦੇ ਸਰਬ-ਪੰਜਾਬ ਸਿੱਖ ਇਤਿਹਾਸਿਕ ਲੇਖ ਮੁਕਾਬਲੇ ਵਿਚ ਭਾਗ ਲਿਆ ਅਤੇ ਪੰਜਾਬ ਵਿੱਚੋਂ ਪਹਿਲੇ ਸਥਾਨ 'ਤੇ ਰਹੇ। ਇਸੇ ਦੌਰਾਨ, ਯੁਵਕ ਕਿਰਪਾਲ ਸਿੰਘ ਨੂੰ ਬਾਰ੍ਹਵੀਂ ਜਮਾਤ ਪਾਸ ਕਰਦਿਆਂ ਹੀ ਰੇਲਵੇ ਵਿਚ ਨੌਕਰੀ ਮਿਲ ਗਈ। ਪਰ ਇਸ ਨੌਕਰੀ ਨਾਲ ਉਨ੍ਹਾਂ ਦੀ ਸੰਤੁਸ਼ਟੀ ਨਾ ਹੋਈ। ਉਨ੍ਹਾਂ ਨੇ ਛੇਤੀ ਹੀ ਰੇਲਵੇ ਦੀ ਨੌਕਰੀ ਛੱਡ ਦਿੱਤੀ ਅਤੇ ਗੁਰੂ ਨਾਨਕ ਖਾਲਸਾ ਕਾਲਜ ਗੁੱਜਰਾਂਵਾਲਾ ਤੋਂ ਬੀ. ਏ. ਆਨਰਜ਼ ਕਰ ਲਈ। ਦੇਸ਼ ਦੀ ਵੰਡ ਦੇ ਘੱਲੂਘਾਰਿਆਂ ਵਿੱਚੋਂ ਗੁਜ਼ਰਦੇ ਹੋਇਆਂ ਵੀ ਉਨ੍ਹਾਂ ਨੇ ਐਮ. ਏ. ਇਤਿਹਾਸ ਤਕ ਦੀ ਪੜ੍ਹਾਈ ਕੀਤੀ।

ਐਮ. ਏ. (ਇਤਿਹਾਸ) ਪਾਸ ਕਰ ਕੇ, ਇਕ ਵਾਰ ਫਿਰ ਕਿਰਪਾਲ ਸਿੰਘ ਅੰਦਰ ਪੜ੍ਹਨ-ਪੜ੍ਹਾਉਣ ਦੀ ਦੁਨੀਆ ਨਾਲ ਜੁੜਨ ਦਾ ਉਤਸ਼ਾਹ ਜਾਗ ਪਿਆ। ਇਸ ਸਮੇਂ ਡਾ. ਗੰਡਾ ਸਿੰਘ, ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਤੋਂ ਪਟਿਆਲੇ ਆਰਕਾਈਵਜ਼ ਵਿਖੇ ਚਲੇ ਗਏ। ਖਾਲਸਾ ਕਾਲਜ ਨੂੰ ਇਕ ਸੁਯੋਗ, ਉਤਸ਼ਾਹੀ ਤੇ ਸਿਰੜੀ ਖੋਜਕਾਰ

**#੧੦-C, ਰਾਜਗੁਰੂ ਨਗਰ, ਲੁਧਿਆਣਾ।*

ਦੀ ਲੋੜ ਸੀ ਜੋ ਸਿੱਖ ਇਤਿਹਾਸ ਖੋਜ ਵਿਭਾਗ ਨੂੰ ਸੰਭਾਲ ਸਕੇ। ਪ੍ਰੋਫ਼ੈਸਰ ਕਿਰਪਾਲ ਸਿੰਘ ਨਾਰੰਗ (ਜੋ ਉਸ ਸਮੇਂ ਰਾਮਗੜ੍ਹੀਆ ਕਾਲਜ, ਫਗਵਾੜਾ ਵਿਖੇ ਪ੍ਰਿੰਸੀਪਲ ਸਨ) ਨੇ ਭਾਈ ਜੋਧ ਸਿੰਘ ਨੂੰ ਕਿਰਪਾਲ ਸਿੰਘ ਦਾ ਪਿਛੋਕੜ ਅਤੇ ਯੋਗਤਾ ਬਾਰੇ ਜਾਣਕਾਰੀ ਦਿੱਤੀ। ਇਸ ਪ੍ਰਕਾਰ ਕਿਰਪਾਲ ਸਿੰਘ ਦੇਸ਼ ਦੀ ਰਾਜਧਾਨੀ ਦਿੱਲੀ ਤੋਂ ਸਿੱਖ ਧਰਮ ਦੇ ਕੇਂਦਰ ਅਤੇ ਮੁਹਰੈਲ ਸਿੱਖ ਸੰਸਥਾ ਖਾਲਸਾ ਕਾਲਜ ਵਿਖੇ ਪੁੱਜ ਗਏ। ਸ੍ਰੀ ਅੰਮ੍ਰਿਤਸਰ ਦੇ ਮਾਹੌਲ ਨੇ ਕਿਰਪਾਲ ਸਿੰਘ ਦੇ ਸਿੱਖ ਇਤਿਹਾਸ ਦੇ ਅਧਿਐਨ ਅਤੇ ਖੋਜ ਦੇ ਉਤਸ਼ਾਹ ਨੂੰ ਹੁਲਾਸ ਦਿੱਤਾ ਅਤੇ ਭਾਈ ਵੀਰ ਸਿੰਘ ਦੇ ਸੰਪਰਕ ਨੇ ਸੋਨੇ ਉੱਪਰ ਸੁਹਾਗੇ ਦਾ ਕੰਮ ਕੀਤਾ। ਸ੍ਰੀ ਅੰਮ੍ਰਿਤਸਰ ਰਹਿ ਕੇ ਕਿਰਪਾਲ ਸਿੰਘ ਨੇ ਵੱਡੇ-ਵੱਡੇ ਖੋਜ ਕਾਰਜਾਂ ਦੀ ਰੂਪ-ਰੇਖਾ ਉਲੀਕੀ ਅਤੇ ਖਾਲਸਾ ਕਾਲਜ ਦੇ ਖੋਜ ਵਿਭਾਗ ਦੀ ਪਹਿਲੀ ਵਾਰ ਖੋਜ ਕੇਂਦਰ ਵਜੋਂ ਭਾਰਤ ਸਰਕਾਰ ਵੱਲੋਂ ਮਨੌਤੀ ਕਰਵਾਈ। ਭਾਈ ਵੀਰ ਸਿੰਘ ਦੇ ਸੁਝਾਅ 'ਤੇ ਉਨ੍ਹਾਂ ਨੇ ਪੰਜਾਬ ਦੀ ਵੰਡ ਅਤੇ ਪੱਛਮੀ ਪੰਜਾਬ ਤੋਂ ਪੂਰਬੀ ਪੰਜਾਬ ਵੱਲ ਸਿੱਖ ਆਬਾਦੀ ਦੇ ਤਬਾਦਲੇ ਦੇ ਜ਼ੋਖ਼ਮ ਭਰੇ ਹਾਲਾਤ ਸੰਬੰਧੀ ਸਮੱਗਰੀ ਇਕੱਠੀ ਕਰਨੀ ਅਰੰਭ ਕੀਤੀ। ਸਮਾਂ ਪਾ ਕੇ ਸੁਭਾਵਿਕ ਹੀ ਇਹ ਵਿਸ਼ਾ ਕਿਰਪਾਲ ਸਿੰਘ ਦੇ ਖੋਜ ਕਾਰਜਾਂ ਵਿੱਚੋਂ ਪ੍ਰਾਥਮਿਕਤਾ ਪ੍ਰਾਪਤ ਕਰ ਗਿਆ ਅਤੇ ਇਸੇ ਵਿਸ਼ੇ 'ਤੇ ਥੀਸਿਜ਼ ਲਿਖ ਕੇ ਉਨ੍ਹਾਂ ੧੯੬੫ ਵਿਚ ਪੀਐਚ. ਡੀ. ਪ੍ਰਾਪਤ ਕੀਤੀ।

ਖਾਲਸਾ ਕਾਲਜ ਸ੍ਰੀ ਅੰਮ੍ਰਿਤਸਰ ਵਿਖੇ ਪੰਦਰ੍ਹਾਂ ਸਾਲ ਦੇ ਲੰਬੇ ਅਰਸੇ ਦੌਰਾਨ ਡਾ. ਕਿਰਪਾਲ ਸਿੰਘ ਨੇ ਸਿੱਖ ਇਤਿਹਾਸ ਦੇ ਹਰੇਕ ਕਾਲ ਅਤੇ ਪੱਖ ਉੱਪਰ ਘੋਖਵੀਂ ਝਾਤ ਮਾਰੀ ਤੇ ਕਈ ਪ੍ਰਮਾਣਿਕ ਖੋਜ ਪੁਸਤਕਾਂ ਲਿਖੀਆਂ। ਉਨ੍ਹਾਂ ਵੱਲੋਂ 'ਜਨਮ ਸਾਖੀ ਮਿਹਰਬਾਨ' ਅਤੇ 'ਚਾਰ ਬਾਗ-ਇ-ਪੰਜਾਬ' ਖਰੜਿਆਂ ਦੀ ਸੰਪਾਦਨਾ ਨੇ ਸਿੱਖ ਇਤਿਹਾਸ ਦੇ ਖੋਜਕਾਰਾਂ ਲਈ ਨਵੇਂ ਦਰਵਾਜ਼ੇ ਖੋਲ੍ਹੇ। ਭਾਈ ਜੋਧ ਸਿੰਘ ਦੇ ਸੁਝਾਅ 'ਤੇ ਮਹਾਰਾਜ ਆਲਾ ਸਿੰਘ ਦੇ ਕਾਰਨਾਮਿਆਂ ਅਤੇ ਪ੍ਰਾਪਤੀਆਂ ਨੂੰ ਡਾ. ਕਿਰਪਾਲ ਸਿੰਘ ਨੇ ਇਕ ਨਵੇਂ ਜ਼ਾਵੀਏ ਤੋਂ ਪੇਸ਼ ਕੀਤਾ। ਇਸੇ ਦੌਰਾਨ ਪਾਕਿਸਤਾਨ ਅਤੇ ਇੰਗਲੈਂਡ ਜਾ ਕੇ ਦੁਰਲੱਭ ਇਤਿਹਾਸਿਕ ਸਮੱਗਰੀ ਦੀ ਮਾਈਕਰੋਫ਼ਿਲਮ ਜਾਂ ਉਤਾਰੇ ਪ੍ਰਾਪਤ ਕੀਤੇ ਜੋ ਖਾਲਸਾ ਕਾਲਜ ਅਤੇ ਪੰਜਾਬ ਆਰਕਾਈਵਜ਼ ਵਿਚ ਉਪਲਬਧ ਹਨ। ਉਪਰੰਤ ੧੯੬੫ ਈ. ਵਿਚ ਉਹ ਪੰਜਾਬੀ ਯੂਨੀਵਰਸਿਟੀ, ਪਟਿਆਲਾ ਜਾ ਪੁੱਜੇ।

ਪੰਜਾਬੀ ਯੂਨੀਵਰਸਿਟੀ ਦੇ ਪੰਜਾਬ ਹਿਸਟੋਰੀਕਲ ਸਟੱਡੀਜ਼ ਵਿਭਾਗ ਵਿਖੇ ਡਾ. ਕਿਰਪਾਲ ਸਿੰਘ ਨੂੰ ਜਿੱਥੇ ਨਵੇਂ ਮੌਕੇ ਪ੍ਰਾਪਤ ਹੋਏ, ਉੱਥੇ ਨਿਵੇਕਲੀ ਪ੍ਰਕਾਰ ਦੀਆਂ ਚੁਣੌਤੀਆਂ ਦਾ ਵੀ ਸਾਹਮਣਾ ਕਰਨਾ ਪਿਆ। ਸੰਘਰਸ਼ ਲੰਮਾ ਤੇ ਪ੍ਰਾਪਤੀਆਂ ਨਿਗੁਣੀਆਂ ਸਨ। ਪਰ ਖੋਜ ਕਾਰਜਾਂ ਵਿਚ ਡਾ. ਕਿਰਪਾਲ ਸਿੰਘ ਦੀ ਪ੍ਰਤਿਭਾ ਦਾ ਨਿਖਾਰ ਪੰਜਾਬ ਯੂਨੀਵਰਸਿਟੀ ਵਿਖੇ ਹੀ ਹੋਇਆ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੰਜ ਸੌ ਸਾਲਾ ਪ੍ਰਕਾਸ਼ ਗੁਰਪੁਰਬ ਦੇ ਮੌਕੇ 'ਤੇ ਪੰਜਾਬੀ ਯੂਨੀਵਰਸਿਟੀ ਨੇ 'ਜਨਮ ਸਾਖੀਆਂ' ਦੀ

ਪ੍ਰਮਾਣਿਕਤਾ ਨਿਰਧਾਰਤ ਕਰਨ ਲਈ ਇਕ ਚੁਣੌਤੀਆਂ ਭਰਪੂਰ ਪ੍ਰਾਜੈਕਟ ਡਾ. ਕਿਰਪਾਲ ਸਿੰਘ ਨੂੰ ਸੌਂਪਿਆ। ਅਸਲ ਵਿਚ ਇਹ ਕਾਰਜ ਡਬਲਯੂ. ਐਚ. ਮੈਕਲਿਊਡ ਦੀ ਖੋਜ ਦੇ ਮੁਲਾਂਕਣ ਕਰਨ ਦਾ ਸੀ। ਸਿੱਟਾ ਇਕ ਵੱਡ-ਆਕਾਰੀ ਪੁਸਤਕ 'ਜਨਮ ਸਾਖੀ ਪਰੰਪਰਾ' ਹੈ ਜਿਸ ਵਿਚ ਗੁਰੂ ਨਾਨਕ ਸਾਹਿਬ ਦੇ ਜੀਵਨ ਸਬੰਧੀ ਪ੍ਰਚਲਿਤ ਰਵਾਇਤਾਂ ਨੂੰ ਇਤਿਹਾਸਿਕ ਪਰਿਪੇਖ ਵਿਚ ਨਿਰਧਾਰਤ ਕੀਤਾ ਗਿਆ। ਇਸ ਦੇ ਨਾਲ ਹੀ ਡਾ. ਕਿਰਪਾਲ ਸਿੰਘ ਨੇ ਗੁਰੂ ਸਾਹਿਬ ਦੀਆਂ ਉਦਾਸੀਆਂ ਦਾ ਨਕਸ਼ਾ ਵੀ ਤਿਆਰ ਕਰ ਦਿੱਤਾ। ਭਾਰਤ ਵਿਚ ਮੌਖਿਕ ਇਤਿਹਾਸ ਦੀ ਸੰਭਾਲ ਦਾ ਸੰਕਲਪ ਵੀ ਡਾ. ਕਿਰਪਾਲ ਸਿੰਘ ਨੇ ਹੀ ਲਿਆਂਦਾ ਅਤੇ ਪੰਜਾਬੀ ਯੂਨੀਵਰਸਿਟੀ ਵਿਖੇ ਓਰਲ ਹਿਸਟਰੀ ਸੈੱਲ ਕਾਇਮ ਕੀਤਾ ਗਿਆ।

ਯੂਨੀਵਰਸਿਟੀ ਤੋਂ ਸੇਵਾ-ਮੁਕਤ ਹੋ ਕੇ ਡਾ. ਕਿਰਪਾਲ ਸਿੰਘ ਨੇ ਆਪਣਾ ਖੋਜ ਕਾਰਜ ਨਿਰੰਤਰ ਜਾਰੀ ਰੱਖਿਆ। ਉਨ੍ਹਾਂ ਦੀ ਪੁਸਤਕ 'ਸਿਲੈਕਟ ਡਾਕੂਮੈਂਟਸ ਔਨ ਪਾਰਟੀਸ਼ਨ ਆਫ਼ ਦੀ ਪੰਜਾਬ' ਨੇ ਅਜਿਹੇ ਨਵੇਂ ਤੱਥ ਸਾਹਮਣੇ ਲਿਆਂਦੇ ਜਿਨ੍ਹਾਂ ਕਾਰਨ ਸਥਾਪਿਤ ਧਾਰਨਾਵਾਂ ਤਬਦੀਲ ਹੋ ਰਹੀਆਂ ਹਨ। ਇੰਡੀਅਨ ਕੌਂਸਲ ਆਫ਼ ਹਿਸਟਾਰੀਕਲ ਰਿਸਰਚ ਵੱਲੋਂ ਉਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਇਤਿਹਾਸਿਕ, ਸਮਾਜਿਕ ਤੇ ਰਾਜਨੀਤਕ ਹਵਾਲਿਆਂ ਸਬੰਧੀ ਖੋਜ ਕਾਰਜ ਵੀ ਨੇਪਰੇ ਚਾੜ੍ਹਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਨੇ ਉਨ੍ਹਾਂ ਨੂੰ ਸਿੱਖ ਇਤਿਹਾਸਕਾਰ ਵਜੋਂ ਸਨਮਾਨਿਆ ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਨੇ ਉਚੇਚੀ ਫ਼ੈਲੋਸ਼ਿਪ ਪ੍ਰਦਾਨ ਕੀਤੀ। ਪੰਜਾਬੀ ਯੂਨੀਵਰਸਿਟੀ ਨੇ ਉਨ੍ਹਾਂ ਨੂੰ ਡੀ. ਲਿੱਟ. ਦੀ ਡਿਗਰੀ ਦੇ ਕੇ ਸਨਮਾਨਿਤ ਕੀਤਾ। ਜਦੋਂ ਉਸ ਸਮੇਂ ਦੇ ਵਾਈਸ ਚਾਂਸਲਰ ਡਾ. ਜਸਪਾਲ ਸਿੰਘ ਨੇ ਉਨ੍ਹਾਂ ਨੂੰ ਡਿਗਰੀ ਪ੍ਰਦਾਨ ਕੀਤੀ ਤਾਂ ਸਮਾਗਮ ਵਿਚ ਯੂਨੀਵਰਸਿਟੀ ਫੈਕਲਟੀ ਨੇ ਖੜ੍ਹੇ ਹੋ ਕੇ ਇਸ ਘਟਨਾ ਦਾ ਤਾਲੀਆਂ ਦੀ ਗੂੰਜ ਨਾਲ ਖ਼ੈਰ ਕਦਮ ਕੀਤਾ। ਡਾ. ਕਿਰਪਾਲ ਸਿੰਘ ਨੇ ਕੁੱਲ ੫੦ ਪੁਸਤਕਾਂ ਰਚੀਆਂ/ਸੰਪਾਦਨ ਕੀਤੀਆਂ। ਡਾ. ਕਿਰਪਾਲ ਸਿੰਘ ਜੀ ਦਾ ਵਿਛੋੜਾ ਸਿੱਖ ਪੰਥ ਲਈ ਨਾ ਪੂਰਿਆ ਜਾਣ ਵਾਲਾ ਘਾਟਾ ਹੈ। ■

**ਕਿਰਤ ਕਰੋ, ਨਾਮ ਜਪੋ, ਵੰਡ ਛਕੋ**




## ਕੇਂਦਰੀ ਵਿਦਿਆਲਿਆਂ 'ਚ ਪੰਜਾਬੀ ਪੜ੍ਹਾਉਣ 'ਤੇ ਰੋਕ ਲਗਾਉਣ ਦੀ ਭਾਈ ਗੋਬਿੰਦ ਸਿੰਘ ਲੌਂਗੋਵਾਲ ਵੱਲੋਂ ਨਿੰਦਾ

ਸ੍ਰੀ ਅੰਮ੍ਰਿਤਸਰ, ੧੩ ਅਪ੍ਰੈਲ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕੇਂਦਰ ਸਰਕਾਰ ਵੱਲੋਂ ਪੰਜਾਬ ਅੰਦਰ ਚਲਾਏ ਜਾ ਰਹੇ ਕੇਂਦਰੀ ਵਿਦਿਆਲਿਆਂ 'ਚ ਵਿਦਿਆਰਥੀਆਂ ਨੂੰ ਪੰਜਾਬੀ ਮਾਧਿਅਮ ਵਿਚ ਸਰੀਰਕ ਤੇ ਸਿਹਤ ਸਿੱਖਿਆ ਪੜ੍ਹਾਉਣਾ ਬੰਦ ਕਰਨ ਦੇ ਫੈਸਲੇ ਦੀ ਸਖ਼ਤ ਸ਼ਬਦਾਂ ਵਿਚ ਨਿੰਦਾ ਕੀਤੀ ਹੈ। ਇਸ ਦੇ ਨਾਲ ਹੀ ਕੇਂਦਰੀ ਵਿਦਿਆਲਿਆਂ ਵਿਚ ਪੰਜਾਬੀ ਮਾਧਿਅਮ ਦੀ ਥਾਂ ਹਿੰਦੀ ਤੇ ਅੰਗਰੇਜ਼ੀ ਪੜ੍ਹਾਉਣ ਦੇ ਨਾਦਰਸ਼ਾਹੀ ਫੁਰਮਾਨ ਨੂੰ ਵੀ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਪੰਜਾਬ, ਪੰਜਾਬੀ ਤੇ ਪੰਜਾਬੀਅਤ ਨਾਲ ਧੱਕਾ ਕਰਾਰ ਦਿੱਤਾ ਹੈ। ਉਨ੍ਹਾਂ ਆਖਿਆ ਕਿ ਕੇਂਦਰੀ ਵਿਦਿਆਲਿਆ ਸੰਗਠਨ ਦਾ ਇਹ ਤਾਨਾਸ਼ਾਹੀ ਫੈਸਲਾ ਸੂਬੇ ਦੇ ਵਿਦਿਆਰਥੀਆਂ ਨੂੰ ਆਪਣੀ ਮਾਂ-ਬੋਲੀ ਨਾਲੋਂ ਤੋੜਨ ਵਾਲਾ ਹੈ ਅਤੇ ਪੰਜਾਬੀ ਮਾਂ-ਬੋਲੀ ਨਾਲ ਇਸ ਵਿਤਕਰੇ ਨੂੰ ਕਦੇ ਵੀ ਪ੍ਰਵਾਨ ਨਹੀਂ ਕੀਤਾ ਜਾ ਸਕਦਾ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਪੰਜਾਬ ਅੰਦਰ ਪੰਜਾਬੀ ਨੂੰ ਅਣਗੌਲਿਆਂ ਕਰਨ ਦੇ ਇਸ ਫੈਸਲੇ ਵਿਰੁੱਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸੰਬੰਧਿਤ ਵਿਭਾਗ ਨੂੰ ਪੱਤਰ ਲਿਖਿਆ ਜਾਵੇਗਾ। ਉਨ੍ਹਾਂ ਆਖਿਆ ਕਿ ਜੇਕਰ ਕੇਂਦਰੀ ਵਿਦਿਆਲਿਆ ਸੰਗਠਨ ਪੰਜਾਬ ਅੰਦਰ ਆਪਣੇ ਵਿਦਿਆਲਿਆਂ 'ਚ ਕੋਈ ਹੋਰ ਵਿਸ਼ਾ ਪੜ੍ਹਾਉਣਾ ਚਾਹੁੰਦਾ ਹੈ ਤਾਂ ਉਸ ਦੇ ਬਦਲੇ ਪੰਜਾਬੀ ਨੂੰ ਮਨਫ਼ੀ ਨਹੀਂ ਕਰਨਾ ਚਾਹੀਦਾ, ਸਗੋਂ ਨਾਲ-ਨਾਲ ਹੀ ਸ਼ੁਰੂ ਕੀਤਾ ਜਾ ਸਕਦਾ ਹੈ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪੰਜਾਬੀ ਮਾਂ-ਬੋਲੀ ਸਬੰਧੀ ਜਨਰਲ ਹਾਊਸ ਵਿਚ ਇਕ ਵਿਸ਼ੇਸ਼ ਮਤਾ ਪਾਸ ਕਰਕੇ ਕੇਂਦਰ ਸਰਕਾਰ ਨੂੰ ਵੱਖ-ਵੱਖ ਸੂਬਿਆਂ ਅੰਦਰ ਪੰਜਾਬੀ ਭਾਸ਼ਾ ਨੂੰ ਬਣਦਾ ਮਾਣ-ਸਤਿਕਾਰ ਦਵਾਉਣ ਲਈ ਆਦੇਸ਼ ਕਰਨ ਦੀ ਅਪੀਲ ਵੀ ਕੀਤੀ ਜਾ ਚੁੱਕੀ ਹੈ।

## ਸ਼੍ਰੋਮਣੀ ਕਮੇਟੀ ਦੇ ਸਹਿਯੋਗ ਨਾਲ ਗੁਰਦੁਆਰਾ ਸ੍ਰੀ ਬਾਉਲੀ ਸਾਹਿਬ ਜਗਨਨਾਥ ਪੁਰੀ ਦਾ ਵਿਕਾਸ ਹੋਵੇਗਾ -ਸ੍ਰੀ ਮਹਾਪਤਰਾ

ਸ੍ਰੀ ਅੰਮ੍ਰਿਤਸਰ, ੧੯ ਅਪ੍ਰੈਲ : ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਦਰਸ਼ਨ ਕਰਨ ਪਹੁੰਚੇ ਜਗਨਨਾਥ ਪੁਰੀ ਮੰਦਰ ਦੇ ਮੁੱਖ ਪ੍ਰਬੰਧਕ ਸ੍ਰੀ ਪ੍ਰਦੀਪਤ ਮਹਾਪਾਤਰਾ ਆਈ.ਏ.ਐਸ. ਨੇ ਕਿਹਾ ਕਿ ਜਗਨਨਾਥ ਪੁਰੀ ਵਿਖੇ ਸਥਿਤ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਸਥਾਨ ਗੁਰਦੁਆਰਾ ਸ੍ਰੀ ਬਾਉਲੀ ਮੱਠ ਸਾਹਿਬ ਦੇ

ਵਿਕਾਸ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਹਿਯੋਗ ਨਾਲ ਜਲਦ ਹੀ ਕੰਮ ਸ਼ੁਰੂ ਕੀਤਾ ਜਾਵੇਗਾ। ਉਨ੍ਹਾਂ ਕਿਹਾ ਕਿ ਜਗਨਨਾਥ ਪੁਰੀ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਆਏ ਸਨ ਅਤੇ ਉਨ੍ਹਾਂ ਦੀ ਯਾਦ ਵਿਚ ਉੱਥੇ ਸਥਾਪਿਤ ਗੁਰਦੁਆਰਾ ਸਾਹਿਬ ਦੀ ਸੇਵਾ-ਸੰਭਾਲ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਲਾਹ ਨਾਲ ਹੀ ਕਾਰਜ ਕੀਤੇ ਜਾਣਗੇ। ਉਨ੍ਹਾਂ ਨਾਲ ਜਗਨਨਾਥ ਪੁਰੀ ਮੰਦਰ ਦੇ ਮੈਂਬਰ ਸ੍ਰੀ ਬੀ.ਕੇ. ਸਾਹੂ, ਸ. ਸਤਪਾਲ ਸਿੰਘ ਪਾਲ ਹੱਟਸ ਉੜੀਸਾ ਅਤੇ ਪਰਿਵਾਰਕ ਮੈਂਬਰ ਵੀ ਮੌਜੂਦ ਸਨ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨਤਮਸਤਕ ਹੋਣ ਮਗਰੋਂ ਸ੍ਰੀ ਮਹਾਪਤਰਾ ਤੇ ਹੋਰਾਂ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਮੈਂਬਰ ਭਾਈ ਰਜਿੰਦਰ ਸਿੰਘ ਮਹਿਤਾ, ਸ. ਸੁਰਜੀਤ ਸਿੰਘ ਭਿੱਟੇਵਡ, ਸਕੱਤਰ ਸ. ਮਨਜੀਤ ਸਿੰਘ ਬਾਠ ਤੇ ਸ. ਬਲਵਿੰਦਰ ਸਿੰਘ ਜੌੜਾਸਿੰਘਾ ਨੇ ਸਿਰੋਪਾਓ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦਾ ਮਾਡਲ ਤੇ ਧਾਰਮਿਕ ਪੁਸਤਕਾਂ ਦੇ ਕੇ ਸਨਮਾਨਿਤ ਕੀਤਾ। ਇਸ ਦੌਰਾਨ ਸ੍ਰੀ ਮਹਾਪਤਰਾ ਨੇ ਸ੍ਰੀ ਹਰਿਮੰਦਰ ਸਾਹਿਬ ਦੇ ਪ੍ਰਬੰਧਾਂ ਬਾਰੇ ਵੀ ਜਾਣਕਾਰੀ ਹਾਸਿਲ ਕੀਤੀ। ਗੱਲਬਾਤ ਦੌਰਾਨ ਉਨ੍ਹਾਂ ਆਖਿਆ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕਰਕੇ ਉਨ੍ਹਾਂ ਨੂੰ ਬੇਹੱਦ ਖੁਸ਼ੀ ਹੋਈ ਹੈ। ਉਨ੍ਹਾਂ ਕਿਹਾ ਕਿ ਇੱਥੇ ਦਾ ਪ੍ਰਬੰਧ ਬਹੁਤ ਵਧੀਆ ਹੈ ਅਤੇ ਉਨ੍ਹਾਂ ਨੇ ਇਸ ਬਾਰੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਧਿਕਾਰੀਆਂ ਪਾਸੋਂ ਜਾਣਕਾਰੀ ਹਾਸਿਲ ਕੀਤੀ ਹੈ। ਉਨ੍ਹਾਂ ਇੱਥੋਂ ਦੀ ਸਫਾਈ ਵਿਵਸਥਾ ਦੀ ਖੁੱਲ੍ਹ ਕੇ ਤਾਰੀਫ ਕੀਤੀ।

ਦੱਸਣਯੋਗ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਇਸੇ ਸਾਲ ਜਨਵਰੀ ਮਹੀਨੇ ਵਿਚ ਜਦੋਂ ਉੜੀਸਾ ਗਏ ਸਨ ਤਾਂ ਉਨ੍ਹਾਂ ਗੁਰਦੁਆਰਾ ਸ੍ਰੀ ਬਾਉਲੀ ਮੱਠ ਸਾਹਿਬ ਦੇ ਵਿਕਾਸ ਸਬੰਧੀ ਜਗਨਨਾਥ ਪੁਰੀ ਮੰਦਰ ਦੇ ਪ੍ਰਬੰਧਕਾਂ ਤੇ ਉੜੀਸਾ ਸਰਕਾਰ ਨਾਲ ਵੀ ਗੱਲਬਾਤ ਕੀਤੀ ਸੀ। ਇਸ ਤੋਂ ਇਲਾਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਸਥਾਨਕ ਸਿੱਖ ਆਗੂਆਂ ਵੱਲੋਂ ਪਹਿਲਾਂ ਵੀ ਇਸ ਬਾਰੇ ਯਤਨ ਕੀਤੇ ਜਾਂਦੇ ਰਹੇ ਹਨ।

## ਪ੍ਰਸਿੱਧ ਸਿੱਖ ਇਤਿਹਾਸਕਾਰ ਪ੍ਰੋਫ਼ੈਸਰ ਕਿਰਪਾਲ ਸਿੰਘ ਦੇ ਚਲਾਣੇ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਅਫ਼ਸੋਸ ਪ੍ਰਗਟ

ਸ੍ਰੀ ਅੰਮ੍ਰਿਤਸਰ, ੭ ਮਈ : ਪ੍ਰਸਿੱਧ ਸਿੱਖ ਇਤਿਹਾਸਕਾਰ ਪ੍ਰੋਫ਼ੈਸਰ ਕਿਰਪਾਲ ਸਿੰਘ ਚੰਡੀਗੜ੍ਹ ਦੇ ਅਕਾਲ ਚਲਾਣੇ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਅਫ਼ਸੋਸ ਪ੍ਰਗਟ ਕੀਤਾ ਗਿਆ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਪ੍ਰੋ. ਕਿਰਪਾਲ ਸਿੰਘ ਦੇ ਚਲਾਣੇ 'ਤੇ ਡੂੰਘੇ ਦੁੱਖ ਦਾ ਇਜ਼ਹਾਰ ਕੀਤਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ

ਮੁੱਖ ਸਕੱਤਰ ਡਾ. ਰੂਪ ਸਿੰਘ ਨੇ ਵੀ ਪ੍ਰੋਫ਼ੈਸਰ ਕਿਰਪਾਲ ਸਿੰਘ ਦੇ ਅਕਾਲ ਚਲਾਣੇ ਨੂੰ ਸਿੱਖ ਅਕਾਦਮਿਕ ਖੇਤਰ ਲਈ ਨਾ ਪੂਰਾ ਹੋਣ ਵਾਲਾ ਘਾਟਾ ਕਰਾਰ ਦਿੱਤਾ ਹੈ। ਡਾ. ਰੂਪ ਸਿੰਘ ਨੇ ਆਖਿਆ ਕਿ ਪ੍ਰੋ. ਕਿਰਪਾਲ ਸਿੰਘ ਵਿਸ਼ਵ ਪ੍ਰਸਿੱਧ ਸਿੱਖ ਇਤਿਹਾਸਕਾਰ ਸਨ, ਜਿਨ੍ਹਾਂ ਨੇ ਡਾ. ਗੰਡਾ ਸਿੰਘ ਤੋਂ ਬਾਅਦ ਸਿੱਖ ਇਤਿਹਾਸ ਦੇ ਖੇਤਰ ਵਿਚ ਕਰੜੀ ਘਾਲਣਾ ਘਾਲੀ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਿੱਖ ਇਤਿਹਾਸ ਰੀਸਰਚ ਬੋਰਡ ਅਤੇ ਧਰਮ ਪ੍ਰਚਾਰ ਕਮੇਟੀ ਦੇ ਲੰਮਾ ਸਮਾਂ ਮੈਂਬਰ ਰਹੇ ਪ੍ਰੋ. ਕਿਰਪਾਲ ਸਿੰਘ ਨੂੰ ਸੰਨ ੨੦੧੪ ਈ. ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ 'ਪ੍ਰੋਫੈਸਰ ਆਫ ਸਿਖਇਜ਼ਮ' ਦੀ ਉਪਾਧੀ ਦਿੱਤੀ ਗਈ, ਜਦਕਿ ਇਸ ਤੋਂ ਪਹਿਲਾਂ ੧੯੯੨ ਈ. ਵਿਚ ਵੀ ਉਨ੍ਹਾਂ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਨਮਾਨ ਮਿਲਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸੇਵਾਵਾਂ ਦਿੰਦਿਆਂ ਉਨ੍ਹਾਂ ਨੇ 'ਸਿੱਖ ਇਤਿਹਾਸਕ ਸਰੋਤ ਸੰਪਾਦਨਾ ਪ੍ਰਾਜੈਕਟ' ਤਹਿਤ ਨੌਵੇਂ ਪਾਤਸ਼ਾਹ ਤਕ ਸਿੱਖ ਇਤਿਹਾਸ ਦੀਆਂ ੨੧ ਪੁਸਤਕਾਂ ਸੰਪਾਦਤ ਕਰਵਾਈਆਂ। ਇਸ ਤੋਂ ਇਲਾਵਾ ਦੇਸ਼ ਦੀ ਵੰਡ ਦੇ ਦੁਖਾਂਤ ਬਾਰੇ ਮੌਲਿਕ ਕਾਰਜ ਕਰਨ ਦੇ ਨਾਲ ਨਾਲ ਉਨ੍ਹਾਂ ਨੇ ਜਨਮ ਸਾਖੀ ਸਾਹਿਤ 'ਤੇ ਵੀ ਮਹੱਤਵਪੂਰਨ ਖੋਜ ਕਾਰਜ ਕੀਤੇ। ਡਾ. ਰੂਪ ਸਿੰਘ ਨੇ ਕਿਹਾ ਕਿ ਪ੍ਰੋਫ਼ੈਸਰ ਕਿਰਪਾਲ ਸਿੰਘ ਵਰਗੇ ਸਿਰੜੀ ਇਤਿਹਾਸਕਾਰ ਦਾ ਚਲਾਣਾ ਸਿੱਖ ਜਗਤ ਲਈ ਨਾ ਪੂਰਾ ਹੋਣ ਵਾਲਾ ਘਾਟਾ ਹੈ, ਜਿਸ ਦਾ ਪੂਰਾ ਹੋਣਾ ਮੁਸ਼ਕਲ ਹੀ ਨਹੀਂ, ਸਗੋਂ ਅਸੰਭਵ ਜਾਪਦਾ ਹੈ।

ਇਸੇ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਮੁੱਚੇ ਸਟਾਫ਼ ਵੱਲੋਂ ਪ੍ਰੋਫ਼ੈਸਰ ਕਿਰਪਾਲ ਸਿੰਘ ਦੇ ਅਕਾਲ ਚਲਾਣੇ 'ਤੇ ਸ਼ੋਕ ਸਭਾ ਵਿਚ 'ਮੂਲ ਮੰਤਰ' ਤੇ 'ਗੁਰ ਮੰਤਰ' ਦੇ ਜਾਪ ਮਗਰੋਂ ਵਿੱਛੜੀ ਰੂਹ ਨਮਿਤ ਅਰਦਾਸ ਕੀਤੀ ਗਈ। ਸ਼ੋਕ ਸਭਾ ਸਮੇਂ ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ, ਸਕੱਤਰ ਸ. ਮਨਜੀਤ ਸਿੰਘ, ਸ. ਬਲਵਿੰਦਰ ਸਿੰਘ ਜੌੜਾਸਿੰਘਾ, ਨਿੱਜੀ ਸਕੱਤਰ ਇੰਜ: ਸੁਖਮਿੰਦਰ ਸਿੰਘ ਤੇ ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ ਨੇ ਪ੍ਰੋ. ਕਿਰਪਾਲ ਸਿੰਘ ਦੀ ਘਾਲਣਾ ਨੂੰ ਯਾਦ ਕਰਦਿਆਂ ਉਨ੍ਹਾਂ ਨੂੰ ਸ਼ਰਧਾਂਜਲੀ ਭੇਟ ਕੀਤੀ। ਪ੍ਰੋ. ਕਿਰਪਾਲ ਸਿੰਘ ਦੇ ਅਕਾਲ ਚਲਾਣੇ ਕਾਰਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫ਼ਤਰ ਵੀ ਬਾਅਦ ਦੁਪਹਿਰ ਅੱਧਾ ਦਿਨ ਲਈ ਬੰਦ ਰਹੇ। ਇਸੇ ਦੌਰਾਂ ਉਨ੍ਹਾਂ ਦੇ ਅੰਤਮ ਸਸਕਾਰ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਕੱਤਰ ਸ. ਅਵਤਾਰ ਸਿੰਘ ਸੈਂਪਲਾ ਤੇ ਸਥਾਨਕ ਗੁਰਦੁਆਰਾ ਸਾਹਿਬਾਨ ਦੇ ਮੈਨੇਜਰ ਸ਼ਾਮਲ ਹੋਏ। ■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ

## ਪਿੰਡ ਬਹਿੜਵਾਲ ਵਿਖੇ ਅੰਮ੍ਰਿਤ-ਸੰਚਾਰ

ਭਾਈ ਗੁਰਲਾਲ ਸਿੰਘ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਬਾਬਾ ਦੀਪ ਸਿੰਘ ਜੀ ਸ਼ਹੀਦ, ਪਿੰਡ ਬਹਿੜਵਾਲ, ਤਹਿਸੀਲ ਪੱਟੀ, ਜ਼ਿਲ੍ਹਾ ਤਰਨ ਤਾਰਨ ਵਿਖੇ ੬ ਮਾਰਚ, ੨੦੧੯ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ੧੯ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਛਕ ਕੇ ਗੁਰੂ ਵਾਲੇ ਬਣੇ। ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ।

## ਜਲੰਧਰ ਵਿਖੇ ਅੰਮ੍ਰਿਤ-ਸੰਚਾਰ

ਬੀਬੀ ਤ੍ਰਿਲੋਚਨ ਕੌਰ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਬਸਤੀ ਸ਼ੇਖ, ਜਲੰਧਰ ਵਿਖੇ ਸ੍ਰੀ ਗੁਰੂ ਨਾਨਕ ਸਾਹਿਬ ਦੇ ੫੫੦- ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ੯ ਮਾਰਚ, ੨੦੧੯ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ੨੯ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

## ਪਿੰਡ ਧਾਰੜ ਵਿਖੇ ਅੰਮ੍ਰਿਤ-ਸੰਚਾਰ

ਭਾਈ ਗੁਰਲਾਲ ਸਿੰਘ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸਿੰਘ ਸਭਾ, ਪਿੰਡ ਧਾਰੜ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੧੦ ਮਾਰਚ, ੨੦੧੯ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ੭੬ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ।

## ਜ਼ਿਲ੍ਹਾ ਮਾਨਸਾ ਵਿਖੇ ਗੁਰਮਤਿ ਸਮਾਗਮ

ਭਾਈ ਹਰਵਿੰਦਰ ਸਿੰਘ ਬੱਗਾ, ਢਾਡੀ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦-ਸਾਲਾ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਪਿੰਡ ਆਲਮਪੁਰ ਮੰਦਰਾਂ, ਜ਼ਿਲ੍ਹਾ ਮਾਨਸਾ ਵਿਖੇ ੧੨ ਮਾਰਚ, ੨੦੧੯ ਨੂੰ ਜਥੇਦਾਰ ਮਨਜੀਤ ਸਿੰਘ ਬੱਪੀਆਣਾ, ਮੈਂਬਰ, ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ, ਸ੍ਰੀ

ਅੰਮ੍ਰਿਤਸਰ ਦੀ ਅਗਵਾਈ ਵਿਚ ਗੁਰਮਤਿ ਸਮਾਗਮ ਕਰਵਾਇਆ ਗਿਆ। ਇਸ ਦੌਰਾਨ ਕਰਵਾਏ ਗਏ ਅੰਮ੍ਰਿਤ-ਸੰਚਾਰ ਵਿਚ ੧੨੫ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਅੰਮ੍ਰਿਤ-ਅਭਿਲਾਖੀਆਂ ਨੂੰ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕਕਾਰ ਭੇਟਾ-ਰਹਿਤ ਦਿੱਤੇ ਗਏ। ਇਸ ਮੌਕੇ ਗਿਆਨੀ ਗੁਰਮੀਤ ਸਿੰਘ ਪ੍ਰਚਾਰਕ, ਗਿਆਨੀ ਤ੍ਰਿਲੋਚਨ ਸਿੰਘ, ਭਾਈ ਅਮਰਦੀਪ ਸਿੰਘ ਨੰਗਲ ਖੁਰਦ ਨੇ ਸੰਗਤ ਨਾਲ ਗੁਰਮਤਿ ਵਿਚਾਰਾਂ ਵੀ ਕੀਤੀਆਂ।

## ਜ਼ਿਲ੍ਹਾ ਤਰਨ ਤਾਰਨ ਵਿਖੇ ਅੰਮ੍ਰਿਤ-ਸੰਚਾਰ

ਭਾਈ ਗੁਰਲਾਲ ਸਿੰਘ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਬੀੜ ਬਾਬਾ ਬੁੱਢਾ ਸਾਹਿਬ, ਠੱਠਾ, ਜ਼ਿਲ੍ਹਾ ਤਰਨ ਤਾਰਨ ਵਿਖੇ ੧੪ ਮਾਰਚ, ੨੦੧੯ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ੨੯ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ।

## ਜ਼ਿਲ੍ਹਾ ਪਟਿਆਲਾ ਵਿਖੇ ਅੰਮ੍ਰਿਤ-ਸੰਚਾਰ

ਭਾਈ ਪਰਵਿੰਦਰ ਸਿੰਘ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਭਾਈ ਗੋਬਿੰਦ ਸਿੰਘ ਲੌਂਗੋਵਾਲ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਅਤੇ ਸ. ਬਲਵਿੰਦਰ ਸਿੰਘ ਜੌੜਾਸਿੰਘਾ, ਸਕੱਤਰ, ਧਰਮ ਪ੍ਰਚਾਰ ਕਮੇਟੀ ਦੇ ਦਿਸ਼ਾ-ਨਿਰਦੇਸ਼ਾਂ ਅਨੁਸਾਰ ਜਥੇਦਾਰ ਜਰਨੈਲ ਸਿੰਘ ਕਰਤਾਰਪੁਰ, ਮੈਂਬਰ, ਅੰਤ੍ਰਿੰਗ ਕਮੇਟੀ ਦੇ ਵਿਸ਼ੇਸ਼ ਉਪਰਾਲੇ ਸਦਕਾ ਹਲਕਾ ਡਕਾਲਾ ਦੇ ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਅਤੇ ਨੌਵੀਂ, ਕਰਹਾਲੀ ਸਾਹਿਬ, ਜ਼ਿਲ੍ਹਾ ਪਟਿਆਲਾ ਵਿਖੇ ੭ ਅਪ੍ਰੈਲ, ੨੦੧੯ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ੧੪੪ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ। ਇਸ ਮੌਕੇ ਸੰਗਤ ਨੂੰ ਗੁਰਮਤਿ ਸਾਹਿਤ ਵੀ ਦਿੱਤਾ ਗਿਆ। ■